ਸਲੋਕ ਸੇਖ ਫਰੀਦ ਕੇ ੧ੴ ਸਤਿਗੁਰ ਪ੍ਰਸਾਦਿ ॥
ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥ ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥ ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥ ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥ ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥ ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥

ਭਗਤ ਫਰੀਦ ਜੀ ਬਾਰ੍ਹਵੀਂ ਸਦੀ ਦੇ ਸੰਤ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਫਰੀਦ ਜੀ ਦੀ ਗੱਦੀ ਉਤੇ ਸ਼ੇਖ ਬ੍ਰਹਮ ਨਾਮ ਦੇ ਸੰਤ ਜੀ ਬਿਰਾਜਮਾਨ ਸਨ। ਫਰੀਦ ਜੀ ਦੀ ਸਾਰੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਆਲਕੋਟ ਦੇ ਇਲਾਕੇ ਦੀ ਯਾਤਰਾ ਸਮੇਂ ਸ਼ੇਖ ਬ੍ਰਹਮ ਕੋਲੋਂ ਇਕੱਠੀ ਕੀਤੀ ਸੀ। ਅੱਜ ਕੱਲ ਇਹ ਆਮ ਪ੍ਰਚੱਲਤ ਹੋ ਗਿਆ ਹੈ ਕਿ ਫਰੀਦ ਜੀ ਦੀ ਬਾਣੀ ਜੋ ਗੁਰੂ ਸਾਹਿਬਾਨ ਨੇ ਪ੍ਰਵਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਉਹ ਕਿਸੇ ਕਿਸੇ ਜਗਹ ਤੇ ਸਿੱਖ ਅਧਿਆਤਮਿਕਵਾਦ ਦੀ ਕਸੱਵਟੀ ਤੇ ਪੂਰੀ ਨਹੀਂ ਉਤੱਰਦੀ, ਇਹੀ ਕਾਰਨ ਹੈ ਕਿ ਗੁਰੂ ਸਾਹਿਬਾਨ ਨੇ ਫਰੀਦ ਜੀ ਦੀ ਬਾਣੀ ਦੀਆਂ ਗਲਤੀਆਂ ਠੀਕ ਕਰਨ ਲਈ ਥਾਂ ਥਾਂ ਆਪਣੇ ਵਲੋਂ ਸੁਧਾਈ ਵਜੋਂ ਬਾਣੀ ਉਚਾਰੀ ਹੈ। ਅਧਿਆਤਮਿਕਵਾਦ ਦੇ ਪਹਿਲੂ ਤੋਂ ਇਹ ਵਿਚਾਰ ਬਿਲਕੁਲ ਹੀ ਸਹੀ ਨਹੀਂ ਜੱਚਦਾ।

ਪਹਿਲੇ ਤਾਂ ਫਰੀਦ ਜੀ ਪਰਮ ਆਵਸਥਾ ਨੂੰ ਪ੍ਰਾਪਤ ਕਰਕੇ ਬਾਰ੍ਹਵੀਂ ਸਦੀ ਵਿੱਚ ਮਾਤ ਲੋਕ ਤੋਂ ਜਾ ਹੀ ਚੁੱਕੇ ਸਨ। ਉਹਨਾਂ ਦੇ ਕਿਸੇ ਵੀ ਵਿਚਾਰ ਨੂੰ ਸੋਲ੍ਹਵੀਂ ਜਾਂ ਸਤਾਰ੍ਹਵੀਂ ਸਦੀ ਵਿੱਚ ਠੀਕ ਕਰਨ ਦੀ ਕਿਸੇ ਨੂੰ ਕੋਈ ਲੋੜ ਹੀ ਨਹੀਂ ਹੋਣੀ ਚਾਹੀਦੀ। ਦੂਜੇ ਇੱਕ ਬ੍ਰਹਮ ਗਿਆਨੀ ਦੂਜੇ ਬ੍ਰਹਮ ਗਿਆਨੀ ਵਿੱਚ ਕੋਈ ਦੋਸ਼ ਵੇਖ ਹੀ ਨਹੀਂ ਸਕਦਾ। ਤੀਜੇ ਜੇਕਰ ਫਰੀਦ ਜੀ ਦੇ ਕਿਸੇ ਵਿਚਾਰ ਨਾਲ ਗੁਰੂ ਸਾਹਿਬਾਨ ਸਹਿਮਤ ਨਹੀਂ ਸਨ ਤਾਂ ਉਹਨਾਂ ਵਿਚਾਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨ ਦੀ ਜ਼ਰੂਰਤ ਹੀ ਨਹੀਂ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਲਈ ਇਹ ਸ਼ੋਭਾ ਹੀ ਨਹੀਂ ਦੇਂਦਾ ਕਿ ਉਹ ਪਹਿਲਾਂ ਗਲਤ ਵਿਚਾਰ ਬਾਣੀ ਵਿੱਚ ਪ੍ਰਵਾਨ ਕਰਨ ਅਤੇ ਫੇਰ ਉਸਦੀ ਸੁਧਾਈ ਦਰਜ ਕਰਨ। ਆਖ਼ਿਰ, ਫਰੀਦ ਜੀ ਦੀ ਹੋਰ ਬਹੁਤ ਸਾਰੀ ਬਾਣੀ ਫਰੀਦ ਜੀ ਦੇ ਸ਼ਰਧਾਲੂਆਂ ਪਾਸ ਅੱਜ ਵੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਫਰੀਦ ਜੀ ਦੀ ਸਾਰੀ ਬਾਣੀ ਤਾਂ ਦਰਜ ਹੀ ਨਹੀਂ ਹੈ। ਇਸ ਤੋਂ ਜ਼ਾਹਿਰ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹੀ ਬਾਣੀ ਪ੍ਰਵਾਨ ਕੀਤੀ ਹੈ ਜਿਹੜੀ ਸਿੱਖ ਅਧਿਆਤਮਿਕਵਾਦ ਦੀ ਕਸਵੱਟੀ ਤੇ ਬਿਲਕੁਲ ਪੂਰੀ ਉਤਰਦੀ ਹੈ। ਇਹੀ ਕਸਵੱਟੀ ਹਰ ਭਗਤ ਦੀ ਬਾਣੀ ਲਈ ਵਰਤੀ ਗਈ ਹੈ। ਸੂਰਦਾਸ ਜੀ ਦੀ ਕੇਵਲ ਇਕ ਲਾਈਨ ਹੀ ਪਰਵਾਨ ਹੋਈ, ਉਹਨਾ ਦੇ ਹੋਰ ਸ਼ਬਦ ਦਰਜ ਨਹੀਂ ਹਨ। ਇਸੇ ਤਰਾਂ ਮੀਰਾਬਾਈ ਦੇ ਭਜਨ ਦਰਜ ਨਹੀਂ ਕੀਤੇ ਗਏ ਹਨ। ਅਸੀਂ ਅੱਗੇ ਚੱਲਕੇ ਇਸ ਵਿਸ਼ੇ ਤੇ ਕਾਫ਼ੀ ਵਿਸਤਾਰ ਨਾਲ ਵਿਚਾਰ ਕਰਾਂਗੇ ਅਤੇ ਸਮਝਣ ਦੀ ਕੋਸ਼ਿਸ ਕਰਾਂਗੇ ਕਿ ਜਿੱਥੇ ਵੀ ਗੁਰੂ ਸਾਹਿਬਾਨ ਨੇ ਆਪਣੇ ਵੱਲੋਂ ਭਗਤ ਬਾਣੀ ਵਿੱਚ ਕੁਝ ਦਰਜ ਕੀਤਾ ਹੈ ਉਸਦਾ ਕੀ ਕਾਰਨ ਹੈ। ਇਥੇ ਸਿਰਫ਼ ਇਤਨਾ ਹੀ ਸਮਝਣਾ ਕਾਫ਼ੀ ਹੈ ਕਿ ਫਰੀਦ ਜੀ ਦੀ ਬਾਣੀ ਬਾਰੇ ਸਾਨੂੰ ਬਹੁਤ ਭੁਲੇਖੇ ਹਨ ਜੋ ਧਿਆਨ ਨਾਲ ਵਿਚਾਰ ਕੇ ਦੂਰ ਕਰਨੇ ਚਾਹੀਦੇ ਹਨ ।

ਫਰੀਦ ਜੀ ਦੀ ਬਾਣੀ ਦੀ ਖੋਜ ਕਰਨ ਤੇ ਇਹ ਪਤਾ ਲਗਦਾ ਹੈ ਕਿ ਜਿੱਥੇ ਉਹਨਾਂ ਨੇ ਇਕ ਜਗਿਆਸੂ ਦੀ ਅਧਿਆਤਮਿਕਵਾਦ ਦੇ ਰਸਤੇ ਦੀ ਯਾਤਰਾ ਦਾ ਜ਼ਿਕਰ ਕੀਤਾ ਹੈ ਉਥੇ ਰਸਤੇ ਵਿੱਚ ਕਿਸਤਰ੍ਹਾਂ ਦੀਆਂ ਮੁਸ਼ਕਿਲਾਂ ਹਨ, ਕਿਸਤਰ੍ਹਾਂ ਦੀਆਂ ਨਿਰਾਸ਼ਾਵਾਂ ਅਤੇ ਉਦਾਸੀਆਂ ਹਨ, ਉਸਦਾ ਵੀ ਬਿਆਨ ਬੜੀ ਖ਼ੂਬਸੂਰਤੀ ਨਾਲ ਕੀਤਾ ਹੈ। ਉਹ ਸਭ ਤੋਂ ਪਹਿਲਾਂ ਇਹ ਇਸ਼ਾਰਾ ਕਰਦੇ ਹਨ ਕਿ ਇਨਸਾਨ ਧਰਮ ਦੀ ਦੁਨੀਆਂ ਵਿੱਚ ਦੋ ਕਾਰਨਾ ਕਰਕੇ ਪੈਰ ਰਖਦਾ ਹੈ, ਜਾਂ ਤੇ ਉਸਨੂੰ ਕੋਈ ਡਰ ਹੈ ਜਾਂ ਉਸਨੂੰ ਕੋਈ ਲਾਲਚ ਹੈ। ਜਿਵੇਂ ਕਿ ਮੌਤ ਦੇ ਫ਼ਰਿਸ਼ਤੇ ਦਾ ਡਰ ਹੈ ਜਾਂ ਸਵਰਗ ਦਾ ਲਾਲਚ ਹੈ। ਅਗਰ ਧਰਮ ਦੀ ਦੁਨੀਆਂ ਦੀ ਯਾਤਰਾ ਸਹੀ ਤਰੀਕੇ ਨਾਲ ਚਲਦੀ ਰਹੇ ਤਾਂ ਇੱਕ ਆਵਸਥਾ ਤੇ ਪਹੁੰਚ ਕੇ ਦੋਵੇਂ ਕਾਰਨ ਝੜ ਜਾਂਦੇ ਹਨ। ਜੇਕਰ ਇਹ ਯਾਤਰਾ ਇੱਕ ਕਰਮ ਕਾਂਡ ਬਣਕੇ ਰਹਿ ਜਾਵੇ ਤਾਂ ਨਾ ਤੇ ਡਰ ਮਰਦਾ ਹੈ ਅਤੇ ਨਾ ਸਵਰਗ ਦੀ ਪ੍ਰਾਪਤੀ ਹੁੰਦੀ ਹੈ। ਇਸ ਹਾਲਤ ਦਾ, ਜੋ ਕਿ ਬਹੁਤਾਤ ਵਿੱਚ ਦਿਸਦੀ ਹੈ, ਪੁਜਾਰੀ ਲੋਗ ਬਹੁਤ ਫ਼ਾਇਦਾ ਉਠਾਂਦੇ ਹਨ। ਫਰੀਦ ਜੀ ਦੇ ਉੱਪਰ ਲਿਖੇ ਸਲੋਕ ਨੂੰ ਵਿਚਾਰਨ ਨਾਲ ਪਤਾ ਲਗੇਗਾ ਕਿ ਉਹਨਾਂ ਦੀ ਧਰਮ ਦੀ ਯਾਤਰਾ ਮੌਤ ਦੇ ਫ਼ਰਿਸ਼ਤੇ ਦੇ ਡਰ ਕਰਕੇ ਸ਼ੁਰੂ ਹੁੰਦੀ ਹੈ ਅਤੇ ਗੁਰਬਾਣੀ ਨੇ ਇਸ ਡਰ ਤੋਂ ਛੁਟਕਾਰਾ ਪਾਉਣ ਦਾ ਬਹੁਤ ਆਸਾਨ ਤਰੀਕਾ ਦੱਸਿਆ ਹੈ ਜਿਸਦਾ ਜ਼ਿਕਰ ਫਰੀਦ ਜੀ ਵੀ ਕਰਦੇ ਹਨ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਜਗਿਆਸੂ ਨੂੰ ਪ੍ਰਮਾਤਮਾ ਨਾਲ ਮਾਲਿਕ ਅਤੇ ਗ਼ੁਲਾਮ ਦਾ ਰਿਸ਼ਤਾ ਬਨਾਉਣਾ ਚਾਹੀਦਾ ਹੈ। ਇਸਦਾ ਕਾਰਨ ਇਹ ਹੈ ਕਿ ਹਰ ਦੂਜੇ ਤਰ੍ਹਾਂ ਦੇ ਰਿਸ਼ਤੇ ਵਿਚ ਕੋਈ ਨ ਕੋਈ ਖ਼ਤਰਾ ਹੈ। ਮਿਸਾਲ ਵਜੋਂ ਜੇਕਰ ਪਿਤਾ ਪੁੱਤਰ ਦਾ ਰਿਸ਼ਤਾ ਬਣਾਈਏ ਤਾਂ ਖ਼ਤਰਾ ਹੈ ਕਿ ਪੁੱਤਰ ਵੱਡਾ ਹੋਕੇ ਆਪਣੇ ਆਪ ਨੂੰ ਬਾਪ ਦੇ ਬਰਾਬਰ ਹੀ ਨ ਸਮਝਣ ਲਗ ਪਵੇ ਅਤੇ ਉਸਦਾ ਹੰਕਾਰ ਬਜਾਏ ਘਟਣ ਦੇ ਸਗੋਂ ਹੋਰ ਉੱਚਾ ਹੋ ਜਾਵੇ। ਇਸੇਤਰ੍ਹਾਂ ਆਸ਼ਿਕ ਤੇ ਮਾਸ਼ੂਕ ਦੇ ਰਿਸ਼ਤੇ ਵਿਚ ਖ਼ਤਰਾ ਹੈ ਕਿ ਆਸ਼ਕੀ ਅਕਸਰ ਬਰਾਬਰ ਹਸਤੀਆਂ ਵਿਚ ਹੀ ਨਿਭ ਸਕਦੀ ਹੈ।

ਜਦ ਇਕ ਬਹੁਤ ਉੱਚਾ ਹੋਵੇ ਤੇ ਦੂਜਾ ਬਹੁਤ ਤੁੱਛ ਹੋਵੇ, ਤਾਂ ਇਸ਼ਕ ਨਿਭਾਉਣਾ ਬਹੁਤ ਹੀ ਮੁਸ਼ਕਿਲ ਹੁੰਦਾ ਹੈ। ਗੁਰਬਾਣੀ ਦਾ ਫ਼ੁਰਮਾਨ ਹੈ "ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥ ਪਾਣੀ ਅੰਦਰਿ ਲੀਕ ਜਿਉਂ ਤਿਸ ਦਾ ਥਾਉ ਨ ਥੇਹੁ" ਭਾਵ ਕਿ ਆਪਣੇ ਕੋਲੋਂ ਵੱਡੇ ਨਾਲ ਪਿਆਰ ਅਤੇ ਇਆਣੇ ਨਾਲ ਦੋਸਤੀ ਕਦੀ ਨਹੀਂ ਨਿਭ ਸਕਦੀ, ਜਿਸਤਰ੍ਹਾਂ ਪਾਣੀ ਵਿੱਚ ਲਕੀਰ ਨਹੀਂ ਰਹਿ ਸਕਦੀ ਇਸੇਤਰ੍ਹਾਂ ਇਹ ਦੋਵੇਂ ਰਿਸ਼ਤੇ ਵੀ ਨਹੀਂ ਕਾਇਮ ਰਹਿੰਦੇ। ਪਰ ਗ਼ੁਲਾਮੀ ਦੇ ਰਿਸ਼ਤੇ ਵਿੱਚ ਹੰਕਾਰ ਸਿਰ ਚੁੱਕ ਹੀ ਨਹੀਂ ਸਕਦਾ ਅਤੇ ਇਹ ਰਿਸ਼ਤਾ ਸਦੀਵੀ ਨਿਭਾਇਆ ਜਾ ਸਕਦਾ ਹੈ। ਗ਼ੁਲਾਮੀ ਦੇ ਰਿਸ਼ਤੇ ਵਿੱਚ ਹੀ ਇਹ ਇੱਕ ਖ਼ੂਬੀ ਹੈ ਕਿ ਉਹ ਆਪਣੇ ਮਾਲਿਕ ਦੇ ਰਾਜ ਵਿਚ ਹਰ ਥਾਂ ਬੇਝਿਜਕ ਆ ਜਾ ਸਕਦਾ ਹੈ। ਇਸੇ ਕਰਕੇ ਤਾਂ ਗੁਰਬਾਣੀ ਦਾ ਫ਼ੁਰਮਾਨ ਹੈ "ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥ ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥" ਭਾਵ ਕਿ ਜੇਕਰ ਮਾਲਕ ਦਾ ਡਰ ਹੀ ਨਾ ਜਾਵੇ ਤਾਂ ਉਸਦੀ ਨੌਕਰੀ ਹੋ ਹੀ ਨਹੀਂ ਸਕਦੀ। ਗ਼ੁਲਾਮ ਮਾਲਕ ਦਾ ਡਰ ਗਵਾਕੇ ਹੀ ਉਸ ਨਾਲ ਇੱਕ ਮਿੱਕ ਹੋ ਸਕਦਾ ਹੈ। ਇਸਤੋਂ ਜ਼ਾਹਿਰ ਹੈ ਕਿ ਜੇ ਡਰ ਬਣਿਆ ਰਹੇ ਤਾਂ ਇਨਸਾਨ ਹੋਰ ਹੋਰ ਪਾਸੇ ਹੀ ਭਟਕਦਾ ਰਹੇਗਾ। ਫਰੀਦ ਜੀ ਦੇ ਉਪਰ ਲਿਖੇ ਸਲੋਕ ਦੀ ਗਹਿਰਾਈ ਵਿਚ ਜਾਣ ਨਾਲ ਇਹ ਸਾਰੇ ਭੇਦ ਹੋਰ ਵੀ ਵਿਸਥਾਰ ਨਾਲ ਖੁੱਲ੍ਹ ਜਾਣਗੇ ।

"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥"

"ਸਾਹਾ ਲਿਖਣਾ" ਇਕ ਰਸਮ ਹੈ ਜਿਸਦਾ ਭਾਵ ਹੈ ਵਿਆਹ ਸ਼ਾਦੀ ਦਾ ਸਮਾਂ ਪੱਕਾ ਕਰਨਾ। ਇਥੇ ਫਰੀਦ ਜੀ ਜਨਮ ਅਤੇ ਮਰਣ ਦੇ ਸਮੇ ਵੱਲ ਇਸ਼ਾਰਾ ਕਰ ਰਹੇ ਹਨ, ਦੁਨੀਆਵੀ ਵਿਆਹ ਸ਼ਾਦੀ ਵੱਲ ਨਹੀਂ। ਇਹ ਗੱਲ ਹਰ ਜੀਵ ਨੂੰ ਹਮੇਸ਼ਾਂ ਯਾਦ ਰਹਿਣੀ ਚਾਹੀਦੀ ਹੈ ਕਿ ਇੱਥੇ ਸਦੀਵੀ ਤੌਰ ਤੇ ਕੋਈ ਨਹੀਂ ਰਹਿ ਸਕਦਾ ਅਤੇ ਹਰ ਜੀਵ ਦੇ ਜਨਮ ਦੇ ਨਾਲ ਉਸਦੇ ਮਰਣ ਦਾ ਸਮਾਂ ਨੀਯਤ ਕਰ ਦਿੱਤਾ ਜਾਂਦਾ ਹੈ। ਇਸ ਕਰਕੇ ਹਰ ਜੀਵ ਨੂੰ ਉਸ ਵਿੱਚ ਅਭੇਦ ਹੋਣ ਦਾ ਉਪਰਾਲਾ ਕਰਨਾ ਚਾਹੀਦਾ ਹੈ। ਅਭੇਦ ਹੋਣ ਦਾ ਉਹੀ ਤਰੀਕਾ ਹੈ ਜਿਸ ਨਾਲ ਉਸਦਾ ਅਨਹਦ ਨਾਦ ਸੁਣਾਈ ਦਿੰਦਾ ਹੈ। "ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥"

ਇਸ ਤੁਕ ਨੂੰ ਜ਼ਰਾ ਗਹਿਰਾਈ ਨਾਲ ਸਮਝਣ ਦੀ ਜ਼ਰੂਰਤ ਹੈ। ਪ੍ਰਚੱਲਤ ਵਿਚਾਰ ਧਾਰਾ ਮੁਤਾਬਿਕ ਗ੍ਰਾਮਰ ਦੇ ਆਧਾਰ ਤੇ ਇਸਦੀ ਵਿਆਖਿਆ ਇੰਜ ਕੀਤੀ ਗਈ ਹੈ:

"ਮੌਤ ਦਾ ਫ਼ਰਿਸਤਾ ਜੋ ਕੰਨਾਂ ਨਾਲ ਸੁਣਿਆ ਹੀ ਹੋਇਆ ਸੀ, ਆ ਕੇ ਮੂੰਹ ਵਿਖਾਂਦਾ ਹੈ (ਭਾਵ, ਜਿਸ ਬਾਰੇ ਪਹਿਲਾਂ ਹੋਰਨਾਂ ਦੀ ਮੌਤ ਸਮੇ ਸੁਣਿਆ ਸੀ, ਹੁਣ ਉਸ ਜੀਵ-ਇਸਤ੍ਰੀ ਨੂੰ ਆ ਮੂੰਹ ਵਿਖਾਂਦਾ ਹੈ ਜਿਸ ਦੀ ਵਾਰੀ ਆ ਜਾਂਦੀ ਹੈ) ।" ਅੱਖਰ "ਮਲਕੁ" ਦੇ ਲਫਜ਼ੀ ਮਾਇਨੇ ਮੌਤ ਦਾ ਫ਼ਰਿਸ਼ਤਾ ਮੰਨੇ ਗਏ ਹਨ। ਭਾਵੇਂ "ਮਲਕੁ" ਤੋਂ ਭਾਵ ਜਮਰਾਜ ਜਾਂ ਪ੍ਰਮਾਤਮਾ (ਮਾਲਿਕ) ਲਈਏ, ਇੱਕ ਮੁਸ਼ਕਿਲ ਹੱਲ ਨਹੀਂ ਹੁੰਦੀ ਕਿ ਇਨ੍ਹਾਂ ਦੋਵਾਂ ਸ਼ਕਤੀਆਂ ਨੂੰ ਨਾ ਤੇ ਇਹ ਅੱਖਾਂ ਵੇਖ ਸਕਦੀਆਂ ਹਨ ਅਤੇ ਨਾ ਇਹ ਕੰਨ ਉਹਨਾਂ ਦੀ ਆਵਾਜ਼ ਸੁਣ ਸਕਦੇ ਹਨ। ਦੂਜੀ ਗੱਲ ਇਹ ਹੈ ਕਿ ਗੁਰਬਾਣੀ "ਧੁਰ ਕੀ ਬਾਣੀ" ਹੈ ਅਤੇ ਅਨੁਭਵੀ ਗਿਆਨ ਹੈ ਇਸ ਕਰਕੇ ਇਹ ਬਾਹਰੋਂ ਸੁਣੀ ਸੁਣਾਈ ਗੱਲ ਨੂੰ ਪ੍ਰਵਾਨ ਹੀ ਨਹੀਂ ਕਰ ਸਕਦੀ ।

ਦਰਅਸਲ, ਫਰੀਦ ਜੀ ਦੀ ਧਾਰਮਿਕ ਯਾਤਰਾ ਮੌਤ ਦੇ ਡਰ ਕਰਕੇ ਸ਼ੁਰੂ ਹੁੰਦੀ ਹੈ ਅਤੇ ਇਸ ਸਲੋਕ ਵਿੱਚ ਉਹ ਉਸ ਵੱਲ ਇਸ਼ਾਰਾ ਕਰ ਰਹੇ ਹਨ ਕਿ ਜਦ ਜੀਵ ਨੂੰ ਮੌਤ ਯਾਦ ਆ ਜਾਵੇ ਤਾਂ ਪ੍ਰਮਾਤਮਾ ਨਾਲ ਜੁੜਨ ਨੂੰ ਉੱਦਮ ਉੱਠ ਪੈਂਦਾ ਹੈ। ਮੌਤ ਦਾ ਭੁੱਲ ਜਾਣਾ ਹੀ ਪ੍ਰਮਾਤਮਾ ਨੂੰ ਭੁਲਾਣ ਦਾ ਕਾਰਨ ਬਣਦਾ ਹੈ। ਅਤੇ ਉਹ ਯਾਤਰਾ ਭਗਤੀ ਮਾਰਗ ਦੀ ਹੈ ਜਿਸ ਵਿੱਚ ਉਸਦੇ ਸ਼ਬਦ ਦੀ ਕਮਾਈ ਕਰਨੀ ਪੈਂਦੀ ਹੈ। ਉਸ ਨਾਲ ਪਹਿਲਾਂ ਤਾਂ ਉਸਦਾ ਨਾਦ ਸੁਣਾਈ ਦਿੰਦਾ ਹੈ ਅਤੇ ਫਿਰ ਉਸਦੇ ਸਾਖਸ਼ਾਤ ਦਰਸ਼ਨ ਹੁੰਦੇ ਹਨ ਬਸ਼ਰਤੇ ਕਿ ਯਾਤਰਾ ਉਸੇ ਤਰ੍ਹਾਂ ਨਾਲ ਚਲਦੀ ਰਹੇ। ਇਸੇ ਕਰਕੇ ਫਰੀਦ ਜੀ ਦੀ ਬਾਣੀ ਕਹਿ ਰਹੀ ਹੈ "ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥" ਭਾਵ ਜਿਸ ਤਰੀਕੇ ਨਾਲ ਉਸਦਾ ਅਨਹੱਦ ਨਾਦ ਸੁਣਾਈ ਦਿੰਦਾ ਹੈ ਉਸੇ ਤਰੀਕੇ ਨਾਲ ਅਗੇ ਚਲਕੇ ਉਸਦੇ ਦਰਸ਼ਨ ਹੁੰਦੇ ਹਨ ।

"ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥"

ਇਸ ਤੁਕ ਦੀ ਵੀ ਪ੍ਰਚੱਲਤ ਵਿਆਖਿਆ ਬਿਲਕੁਲ ਲਫਜ਼ੀ ਹੀ ਬਣਕੇ ਰਹਿ ਗਈ ਹੈ ਜਿਵੇਂ ਕਿ "ਹੱਡਾਂ ਨੂੰ ਭੰਨ ਭੰਨ ਕੇ (ਭਾਵ, ਸਰੀਰ ਨੂੰ ਰੋਗ ਆਦਿਕ ਨਾਲ ਨਿਤਾਣਾ ਕਰ ਕੇ) ਵਿਚਾਰੀ ਜਿੰਦ (ਇਸ ਵਿੱਚੋਂ) ਕੱਢ ਲਈ ਜਾਂਦੀ ਹੈ ।" ਹਾਲਾਂ ਕਿ ਗੁਰਬਾਣੀ ਦਾ ਫ਼ੁਰਮਾਨ ਹੈ:

"ਮਃ ੩ ॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥" (ਪੰਨਾ ੫੫੫)

ਭਾਵ ਕਿ ਮੌਤ ਕਦੋਂ ਤੇ ਕਿਸ ਤਰ੍ਹਾਂ ਆਵੇਗੀ ਇਹ ਕੋਈ ਨਹੀਂ ਜਾਣਦਾ ਤਾਂ ਫਿਰ ਫਰੀਦ ਜੀ ਦੀ ਬਾਣੀ ਇਹ ਕਿਵੇਂ ਕਹਿ ਸਕਦੀ ਹੈ ਕਿ ਹੱਡਾਂ ਨੂੰ ਭੰਨ ਭੰਨ ਕੇ ਵਿਚਾਰੀ ਜਿੰਦ ਵਿੱਚੋਂ ਕੱਢ ਲਈ ਜਾਂਦੀ ਹੈ। ਗੁਰਬਾਣੀ ਵਿਚ ਵਿਰੋਧੀ ਵਿਚਾਰ ਨਹੀਂ ਹੋ ਸਕਦੇ, ਇਹ ਸਿਰਫ ਸਾਡੀ ਸਮਝ ਦਾ ਹੀ ਭੁਲੇਖਾ ਹੈ। ਦਰਅਸਲ ਫਰੀਦ ਜੀ ਦੀ ਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੀਵਨ ਵਿੱਚ ਇਹ ਨਿਸਚਿਤ ਹੈ ਕਿ ਹਰ ਜੀਵ ਦਾ ਸਰੀਰ ਬਜ਼ੁਰਗ ਹੋਏਗਾ, ਮਾਨੋ ਹੱਡਾਂ ਉਤੋਂ ਮਾਸ ਢੱਲ ਜਾਏਗਾ ਅਤੇ ਉਹ ਆਪਸ ਵਿੱਚ ਘੱਸਕੇ ਆਵਾਜ਼ਾਂ ਕੱਢਣਗੇ, "ਹਡਾ ਕੂ ਕੜਕਾਇ" ਅਤੇ ਹਰ ਜੀਵ ਦਾ ਅੰਤ ਹੋਏਗਾ "ਜਿੰਦੁ ਨਿਮਾਣੀ ਕਢੀਐ"। ਇਸ ਤੁੱਕ ਨੂੰ ਅਗਲੀ ਤੁੱਕ ਨਾਲ ਰਲਾਕੇ ਪੜ੍ਹਨ ਨਾਲ ਭਾਵ ਸਾਫ ਦਿਸ ਪੈਂਦਾ ਹੈ ਕਿ ਕੋਈ ਵੀ ਕਾਂਇਆ ਨੂੰ ਇਹ ਨਹੀਂ ਕਹਿ ਸਕੇਗਾ "ਜਿੰਦੂ ਕੂੰ ਸਮਝਾਇ" ਕਿ ਤੈਨੂੰ ਲਿਖੇ ਹੋਏ ਸਮੇ (ਸਾਹੇ) ਮੁਤਾਬਿਕ ਚੱਲਣ ਦੀ ਲੋੜ ਨਹੀਂ ਹੈ "ਸਾਹੇ ਲਿਖੇ ਨ ਚਲਨੀ"। ਇਹ ਤੁਕ ਇੱਕ ਸਵਾਲੀਏ ਫਿਕਰੇ ਦੀ ਤਰਾਂ ਪੜ੍ਹਨ ਵਾਲੀ ਹੈ ਜਿਵੇਂ "ਸਾਹੇ ਲਿਖੇ ਨ ਚਲਨੀ?" ਭਾਵ ਕੀ ਕੋਈ ਵੀ ਜੀਵ ਆਪਣੀ ਕਾਂਇਆਂ ਨੂੰ ਇਹ ਕਹਿ ਸਕੇਗਾ ਕਿ ਤੈਂਨੂੰ ਮਿਥੇ ਸਾਹੇ ਮੁਤਾਬਿਕ ਚਲਣ ਦੀ ਲੋੜ ਨਹੀਂ? ਭਾਵ ਮੌਤ ਦਾ ਸਮਾਂ ਕਿਸੇ ਲਈ ਵੀ ਬਦਲਿਆ ਨਹੀਂ ਜਾ ਸਕੇਗਾ ।

"ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥"

ਨੀਅਤ ਕੀਤੇ ਹੋਏ ਸਮੇਂ ਤੇ ਇਸ ਕਾਂਇਆ ਵਹੁਟੀ ਨੂੰ ਮੌਤ ਦਾ ਦੂਲਹਾ ਆਪਣੇ ਨਾਲ ਲੈ ਜਾਏਗਾ।

"ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ"

ਭਾਵ ਕਿ ਤੁਰਨ ਲੱਗਿਆਂ ਇਸ ਕਾਂਇਆ ਨੂੰ ਕੋਈ ਆਸਰਾ ਨਹੀਂ ਲੱਭੇਗਾ ਜਿਸਦੇ ਗਲ ਲੱਗਕੇ ਉਹ ਆਪਣਾ ਰੋਣਾ ਰੋ ਸੱਕੇਗੀ। ਇਹ ਇੱਕ ਸਮਾਜਕ ਰਿਵਾਜ ਹੈ ਕਿ ਲੜਕੀ ਆਪਣੇ ਸਹੁਰੇ ਘਰ ਵੱਲ ਤੁਰਨ ਤੋਂ ਪਹਿਲਾਂ ਆਪਣੇ ਸਾਰੇ ਰਿਸ਼ਤੇਦਾਰਾਂ ਦੇ ਗਲ ਲਗਕੇ ਰੋਦੀਂ ਹੈ ਮਾਨੋ ਕਿ ਉਹ ਆਪਣੀ ਬੇਬਸੀ ਜ਼ਾਹਿਰ ਕਰ ਰਹੀ ਹੈ ਕਿਉਂਕਿ ਉਹ ਵਿਆਹ ਤੋਂ ਬਾਦ ਪੇਕੇ ਘਰ ਨਹੀਂ ਰਹਿ ਸਕਦੀ। ਫਰੀਦ ਜੀ ਉਸੇ ਝਾਕੀ ਦਾ ਇਸ਼ਾਰਾ ਕਰਕੇ ਜੀਵ ਨੂੰ ਟੁੰਬਦੇ ਹਨ ਕਿ ਉਸਦੇ ਪਾਸ ਇਹ ਰੋਕੇ ਦੱਸਣ ਦੀ ਸਹੂਲਤ ਵੀ ਨਹੀਂ ਹੋਏਗੀ ਭਾਵ ਚੁੱਪ ਚਪੀਤੇ ਹੀ ਮੌਤ ਦੇ ਦੂਲਹੇ ਨਾਲ ਚੱਲਣਾ ਪਵੇਗਾ।

"ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥"

ਇਸ ਤੁਕ ਦੀ ਸੰਪਰਦਾਇਕ ਵਿਆਖਿਆ ਵੀ ਗ੍ਰਾਮਰ ਦੇ ਹਿਸਾਬ ਨਾਲ ਕੀਤੀ ਗਈ ਹੈ ਜੋ ਇਵੇਂ ਹੈ:

"ਹੇ ਫਰੀਦ! ਤੂੰ ਕਦੇ 'ਪੁਲ ਸਿਰਾਤ' ਦਾ ਨਾਮ ਨਹੀਂ ਸੁਣਿਆ ਜੋ ਵਾਲ ਤੋਂ ਭੀ ਬਰੀਕ ਹੈ? ਕੰਨੀਂ ਆਵਾਜਾਂ ਪੈਂਦਿਆਂ ਭੀ ਆਪਣੇ ਆਪ ਨੂੰ ਲੁਟਾਈ ਨਾ ਜਾਹ"

ਇਹ ਵਿਆਖਿਆ ਅੱਖਰ ਪੁਰਸਲਾਤ ਦੇ ਸਹੀ ਨਾ ਸਮਝਣ ਕਰਕੇ ਇੰਜ ਹੋਈ ਹੈ। ਇਸਲਾਮ ਵਿੱਚ ਇਹ ਯਕੀਨ ਹੈ ਕਿ ਹਰ ਕਾਂਇਆਂ ਨੂੰ ਮਰਨ ਤੋਂ ਬਾਦ ਇਕ ਪੁਲ ਪਾਰ ਕਰਨਾ ਪੈਂਦਾ ਹੈ ਜੋ ਕਿ ਬਹੁਤ ਹੀ ਸੌੜਾ ਹੈ ਜਾਂ ਬਰੀਕ ਹੈ ਜਿਸ ਵਿੱਚੋਂ ਲੰਘਣਾ ਬਹੁਤ ਮੁਸ਼ਕਿਲ ਹੈ। ਪਰ ਇਹ ਤੁੱਕ ਦਾ ਪਹਿਲਾ ਹਿੱਸਾ "ਵਾਲਹੁ ਨਿਕੀ ਪੁਰਸਲਾਤ" ਅਤੇ ਦੂਜਾ ਹਿੱਸਾ "ਕੰਨੀ ਨ ਸੁਣੀ ਆਇ" ਉੱਪਰ ਲਿਖੀ ਵਿਆਖਿਆ ਨਾਲ ਨਹੀਂ ਮਿਲਦੇ। ਪਹਿਲੇ ਹਿੱਸੇ ਵਿਚ ਕਿਹਾ ਗਇਆ ਹੈ ਕਿ ਉਹ ਪੁਲ ਬਹੁਤ ਹੀ ਭੀੜਾ ਹੈ ਅਤੇ ਦੂਜੇ ਹਿੱਸੇ ਵਿਚ ਕਿਹਾ ਗਇਆ ਹੈ ਕੰਨੋਂ ਸੁਣਦਾ ਨਹੀਂ। ਜ਼ਾਹਿਰ ਹੈ ਬ੍ਰਹਮ ਗਿਆਨੀ ਕੁਝ ਇਸ਼ਾਰਾ ਕਰਨਾ ਚਾਹੁੰਦਾ ਹੈ ਜੋ ਸਾਡੀ

ਵਿਆਖਿਆ ਨੇ ਗਵਾ ਲਿਆ ਹੈ। ਆਓ ਜ਼ਰਾ ਧਿਆਨ ਨਾਲ ਇਸਨੂੰ ਵਿਚਾਰੀਏ। ਉੱਪਰ ਫਰੀਦ ਜੀ ਇਸ਼ਾਰਾ ਕਰ ਆਏ ਹਨ ਕਿ ਉਸ ਸ਼ਕਤੀ ਦੀ ਅਨਹੱਦ ਧੁੰਨ ਨੂੰ ਸੁਣਨ ਦਾ ਉਪਰਾਲਾ ਕਰ ਤਾਂਕਿ ਕਦੀ ਉਸਦੇ ਦਰਸ਼ਨ ਵੀ ਹੋ ਸਕਣ ''ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ''। ਅਤੇ ਇਹ ਸਭ ਉਸਦੀ ਭਗਤੀ ਜਾਂ ਨਾਮ ਜਪਣ ਤੋਂ ਬਗੈਰ ਮੁਮਕਿਨ ਨਹੀਂ ਹੈ। ਸੋ ਜੇਕਰ ਨਾਮ ਨਾ ਜਪਿਆ ਤਾਂ ਜ਼ਰੂਰੀ ਹੈ ਕਿ ਆਵਾਗਵਣ (ਜੰਮਨ, ਮਰਨ ਦਾ ਚੱਕਰ) ਤੋਂ ਛੁਟਕਾਰਾ ਨਹੀਂ ਹੋ ਸਕਦਾ ਅਤੇ ਬਾਰ ਬਾਰ ਉਸ ਭੀੜੇ ਰਾਹ (ਪੁਰਸਲਾਤ) ਰਾਹੀਂ ਗੁਜ਼ਰਨਾ ਪਵੇਗਾ। ਸੋ ਇਸ ਤੁੱਕ ਵਿਚ ਇਸ਼ਾਰਾ ਇਹ ਹੈ ਕਿ ਜੇਕਰ ਅਨਹੱਦ ਨਾਦ ਨੂੰ ਸੁਣਨ ਦਾ ਉਪਰਾਲਾ ਨਹੀਂ ਕੀਤਾ ''ਕੰਨੀ ਨ ਸੁਣੀ ਆਇ'' ਤਾਂ ਫਿਰ ਉਹ ਭੀੜਾ ਰਾਹ ਜਾਂ ਪੁਲ ਜਿਹੜਾ ਇੱਕ ਵਾਲ ਨਾਲੋਂ ਵੀ ਬਰੀਕ ਹੈ ''ਵਾਲਹੁ ਨਿਕੀ ਪੁਰਸਲਾਤ'' ਬਾਰ ਬਾਰ ਪਾਰ ਕਰਨਾ ਪਵੇਗਾ। ਤਾਂ ਤੇ ਸਾਨੂੰ ਇਹ ਸਭ ਕੁਝ ਜਾਣਦਿਆਂ ਅਤੇ ਸਮਝਦਿਆਂ ਹੋਇਆ ਐਂਵੇਂ ਸਮਾਂ ਬੇਕਾਰ ਨਹੀਂ ਗਵਾਉਣਾ ਚਾਹੀਦਾ।

''ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ''।

ਭਾਵ ਇਤਨੀਆਂ ਜ਼ੋਰ ਦੀਆਂ ਆਵਾਜਾਂ (ਕਿੜੀ) ਪੈਣ (ਪਵੰਦੀਈ) ਦੇ ਬਾਵਜੂਦ ਵੀ ਆਪਣਾ ਜੀਵਣ ਐਂਵੇਂ ਨਹੀਂ ਦਰਿਆ ਵਿੱਚ ਵਹਾ ਦੇਣਾ ਚਾਹੀਦਾ (ਆਪੁ ਮੁਹਾਇ) ।
ਫਰੀਦ ਜੀ ਜੀਵ ਇਸਤਰੀ ਨੂੰ ਉਸਦੇ ਆਉਣ ਵਾਲੇ ਅੰਤ ਦੀ ਯਾਦ ਦਿਲਾ ਕੇ ਪ੍ਰੇਰਦੇ ਹਨ ਤਾਂ ਕਿ ਇਸ ਜੀਵਨ ਵਿੱਚ ਭਗਤੀ ਕਰਕੇ ਭਾਵ ਨਾਮ ਜੱਪਕੇ ਹਰ ਜੀਵ ਮੌਤ ਦੇ ਡਰ ਤੋਂ ਹਮੇਸ਼ਾ ਲਈ ਆਜ਼ਾਦ ਹੋ ਜਾਵੇ ।

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥ ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥
ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥ ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥
ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥
ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥ ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥
ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥

ਅਸੀਂ ਸਭ ਇਹ ਜਾਣਦੇ ਹੀ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤਰਤੀਬ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ ਤੇ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਨੂੰ ਸੰਪੂਰਨ ਕੀਤਾ ਸੀ। ਇਸਦਾ ਮਤਲਬ ਇਹ ਹੋਇਆ ਕਿ ਬਾਣੀ ਦੀ ਤਰਤੀਬ ਪਿੱਛੇ ਕੋਈ ਭੇਦ ਛੁਪਿਆ ਹੋਇਆ ਹੈ ਹਰ ਸ਼ਬਦ ਦਾ ਦੂਜੇ ਸ਼ਬਦ ਨਾਲ ਕੋਈ ਗਹਿਰਾ ਸਬੰਧ ਹੈ, ਹਰ ਸਲੋਕ ਦਾ ਦੂਜੇ ਸਲੋਕ ਨਾਲ ਕੋਈ ਰਿਸ਼ਤਾ ਹੈ। ਹਰ ਤੁੱਕ ਨਾਲ ਦੂਜੀ ਤੁੱਕ ਕਿਸੇ ਪਹਿਲੂ ਤੋਂ ਮਿਲਦੀ ਜੁਲਦੀ ਹੈ। ਪਰ ਇਹ ਸਬੰਧ ਬਾਣੀ ਨੂੰ ਸਭਾਵਿਕ ਨਜਰ ਨਾਲ ਪੜਿਆਂ ਨਹੀਂ ਨਜ਼ਰ ਆਉਂਦਾ। ਇਹ ਰਿਸ਼ਤਾ ਲੱਭਣ ਲਈ ਅਧਿਆਤਮਿਕਵਾਦ ਦੇ ਮੁੱਢਲੇ ਅਸੂਲਾਂ ਨੂੰ ਹਮੇਸ਼ਾ ਚਿੱਤ ਵਿੱਚ ਰੱਖਕੇ ਖੋਜ ਕਰਨੀ ਪੈਂਦੀ ਹੈ। ਆਓ, ਹੁਣ ਅਸੀਂ ਇਸ ਖ਼ਿਆਲ ਨੂੰ ਧਿਆਨ ਵਿੱਚ ਰਖਕੇ ਫਰੀਦ ਜੀ ਦੇ ਅਗਲੇ ਸਲੋਕਾਂ ਦੀ ਵਿਚਾਰ ਸ਼ੁਰੂ ਕਰੀਏ ।

ਫਰੀਦ ਜੀ ਪਹਿਲੇ ਸਲੋਕ ਵਿਚ ਕਹਿ ਚੁਕੇ ਹਨ:

"ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥ ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥"

ਭਾਵ ਕਿ ਹਰ ਜੀਵ ਦੇ ਜਨਮ ਵੇਲੇ ਹੀ ਉਸਦਾ ਆਖਰੀ ਸਮਾਂ ਵੀ ਨੀਯਤ ਕਰ ਦਿਤਾ ਗਇਆ ਹੈ ਇਸ ਕਰਕੇ ਉਸਨੂੰ ਇਹ ਉਪਰਾਲਾ ਕਰਨਾ ਚਾਹੀਦਾ ਹੈ ਕਿ ਉਹ ਬਾਰ ਬਾਰ ਜੰਮਨ/ਮਰਨ ਦੇ ਚੱਕਰ ਵਿੱਚੋਂ ਨਿਕਲ ਜਾਏ। ਦੂਜੇ ਸ਼ਬਦਾਂ ਵਿਚ ਇੰਝ ਕਹਿ ਲਓ ਕਿ ਜੀਵ ਨੂੰ ਭਗਤੀ ਕਰਕੇ ਅਨਹੱਦ ਨਾਦ ਸੁਣਨ ਦੀ ਆਵਸਥਾ ਦੀ ਪ੍ਰਾਪਤੀ ਦੇ ਉਪਰਾਲੇ ਵਿਚ ਜੁੜ ਜਾਣਾ ਚਾਹੀਦਾ ਹੈ ਤਾਂ ਕਿ ਪ੍ਰਮਾਤਮਾ ਦੇ ਸਾਖਸ਼ਾਤ ਦਰਸ਼ਨ ਹੋਣੇ ਮੁੰਮਕਿਨ ਹੋ ਸਕਣ। ਇਸਦੇ ਨਾਲ ਹੀ ਉਹ ਚਿਤਾਵਨੀ ਦੇਂਦੇ ਹਨ:

"ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ"

ਭਾਵ ਇਤਨੀਆਂ ਪੁਰਜ਼ੋਰ ਆਵਾਜ਼ਾਂ ਦੇ ਹੁੰਦਿਆਂ ਹੋਇਆਂ ਵੀ ਸਮਾਂ ਐਂਵੇ ਨਾ ਗਵਾਓ। ਇਹ ਆਮ ਵੇਖਣ ਵਿਚ ਆਉਂਦਾ ਹੈ ਕਿ ਹਰ ਧਰਮ ਦੇ ਮਹਾਂਪੁਰਸ਼ਾਂ ਨੇ ਇਸਤਰਾਂ ਦੀਆਂ ਚਿਤਾਵਨੀਆਂ ਦਿੱਤੀਆਂ ਹਨ ਅਤੇ ਦੇਂਦੇ ਆ ਰਹੇ ਹਨ ਪਰ ਇਨਸਾਨ ਦੇ ਉੱਪਰ ਕੋਈ ਖ਼ਾਸ ਅਸਰ ਹੁੰਦਾ ਨਜ਼ਰ ਨਹੀਂ ਆਉਂਦਾ। ਇਕ ਬ੍ਰਹਮ ਗਿਆਨੀ ਦੇ ਮੁਕਾਬਲੇ ਇਕ ਸਾਂਇੰਸਦਾਨ ਜ਼ਿਆਦਾ ਕਾਮਯਾਬ ਲਗਦਾ ਹੈ। ਸਾਂਇੰਸ ਦੀ ਕੋਈ ਵੀ ਨਵੀਂ ਕਾਢ ਜੋ ਜੀਵਨ ਵਿਚ ਵਰਤੀ ਜਾ ਸਕਦੀ ਹੈ ਬਹੁਤ ਜਲਦੀ ਹੀ ਸਾਰੀ ਦੁਨੀਆਂ ਵਿਚ ਫੈਲ ਜਾਂਦੀ ਹੈ ਅਤੇ ਲੋਗ ਉਸਦੀ ਵਰਤੋਂ ਝੱਟ ਕਰਨ ਲੱਗ ਜਾਂਦੇ ਹਨ। ਇਸਦੇ ਉਲਟ ਬ੍ਰਹਮ ਗਿਆਨੀ ਦੀ ਖੋਜ ਲੋਗ ਸੁਣ ਤੇ ਭਾਵੇ ਲੈਣ ਪਰ ਉਸਨੂੰ ਵਰਤੋਂ ਵਿੱਚ ਲਿਆਉਣ ਲਈ ਕੋਈ ਵਿਰਲਾ ਹੀ ਹੌਸਲਾ ਕਰਦਾ ਹੈ। ਇਸ ਦਾ ਕੀ ਕਾਰਨ ਹੋ ਸਕਦਾ ਹੈ? ਮਨ ਦੀ ਇਕ ਬੜੀ ਪੱਕੀ ਆਦਤ ਹੈ ਕਿ ਇਹ ਹਮੇਸ਼ਾਂ ਝੱਟ ਪੱਟ ਦਾ ਫ਼ਾਇਦਾ ਲਭਦਾ ਹੈ। ਅਤੇ ਇਹ ਕੰਮ ਮਾਇਆ ਵਿਚੋਂ ਬਹੁਤ ਆਸਾਨੀ ਨਾਲ ਹੋ ਜਾਂਦਾ ਹੈ। ਪਰ ਇਸਦੇ ਦੂਜੇ ਪਾਸੇ, ਪ੍ਰਮਾਤਮਾ ਦੀ ਪ੍ਰਾਪਤੀ ਬਹੁਤ ਦੂਰ ਅਤੇ ਆਉਖੀ ਲਗਦੀ ਹੈ; ਇਸ ਕਰਕੇ ਇੱਧਰ ਵਲ ਮਨ ਮੂੰਹ ਕਰਨ ਤੋਂ ਬਹੁਤ ਹੀ ਝਿਜੱਕਦਾ ਹੈ। ਸੋ ਹੁਣ ਸਮਝ ਵਿਚ ਆ ਸਕਦਾ ਹੈ ਕਿ ਫਰੀਦ ਜੀ ਪਹਿਲੇ ਸਲੋਕ ਅਤੇ ਦੂਜੇ ਸਲੋਕ ਦਾ ਕੀ ਸਬੰਧ ਹੈ। ਪਹਿਲੇ ਵਿਚ ਇਹ ਸਮਝਾਇਆ ਹੈ ਕਿ ਵਕਤ ਅੰਞਾਂਈਂ ਨਾ ਗਵਾ ਅਤੇ ਦੂਜੇ ਵਿਚ ਇਹ ਗੱਲ ਮਨ ਵਿੱਚ ਵਸਾਉਣ ਵਿੱਚ ਮੁਸ਼ਕਿਲ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ:

"ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥"
(ਪ੍ਰਮਾਤਮਾ ਦੇ ਦਰ ਦੀ ਚਾਕਰੀ ਦੁਨੀਆਂ ਦੇ ਵਿੱਚ ਰਹਿਕੇ ਕਰਨੀ ਬਹੁਤ ਹੀ ਆਉਖੀ ਹੈ)

ਭਾਵ ਕਿ ਉਸਦੇ ਦਰ ਦਾ ਵਸਨੀਕ ਬਣਨਾ ਬਹੁਤ ਹੀ ਕਠਿਨ ਹੈ, ਇਹ ਕੋਈ ਐਂਵੇ ਸੌਖਾ ਜਿਹਾ ਕੰਮ ਨਹੀਂ ਹੈ, ਖ਼ਾਸ ਕਰਕੇ ਅਗਰ ਦੁਨੀਆਂ ਦੇ ਵਿਚ ਰਹਿਕੇ ਇਸਨੂੰ ਸਿਰੇ ਚੜ੍ਹਾਉਣਾ ਹੋਵੇ। ਹਰ ਗ੍ਰਿਹਸਤੀ ਨੂੰ ਇਹ ਪਤਾ ਹੈ ਕਿ ਦੁਨੀਆਂ ਦੇ ਰੁਝੇਵਿਆਂ ਵਿਚੋਂ ਸਮਾਂ ਕੱਢਕੇ ਭਗਤੀ ਵਲ ਲਗਣਾ ਕਿਤਨਾ ਔਖਾ ਹੈ। ਫਰੀਦ ਜੀ ਬਿਲਕੁਲ ਇਸੇ ਮੁਸ਼ਕਿਲ ਦਾ ਜ਼ਿਕਰ ਕਰ ਰਹੇ ਹਨ; ਪ੍ਰਮਾਤਮਾ ਦੇ ਰਸਤੇ ਉਤੇ ਸਹੀ ਤਰੀਕੇ ਨਾਲ ਚਲਣਾ ਬਹੁਤ ਹੀ ਕਠਿਨ ਹੈ ਕਿਉਂਕਿ:

"ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥"
(ਤ੍ਰਿਸ਼ਨਾਵਾਂ ਦੀ ਜੋ ਪੰਡ ਸਿਰ ਤੇ ਚੁੱਕੀ ਹੋਈ ਹੈ, ਪ੍ਰਮਾਤਮਾ ਦੇ ਰਾਹ ਤੇ ਚਲਣ ਲਈ, ਉਸਨੂੰ ਹੁਣ ਕਿੱਥੇ ਸੁੱਟਿਆ ਜਾਵੇ)

ਜੋ ਮਾਇਆ ਵਿਚ ਵਿਚਰਦਿਆਂ ਹੋਇਆਂ ਤ੍ਰਿਸ਼ਨਾਵਾਂ ਦੀ ਗੰਢ (ਪੋਟਲੀ) ਪਹਿਲਾਂ ਹੀ ਸਿਰ ਉਤੇ ਚੁੱਕੀ ਹੋਈ ਹੈ ਉਸਨੂੰ ਹੁਣ ਭੁੰਜੇ ਸੁੱਟਣਾ ਬਹੁਤ ਹੀ ਮੁਸ਼ਕਿਲ ਹੈ। ਇਹ ਗਲ ਹੁਣ ਬਹੁਤ ਵਿਚਾਰਨ ਯੋਗ ਹੈ। ਕੀ ਇਸਦਾ ਮਤਲਬ ਇਹ ਹੈ ਕਿ ਫਰੀਦ ਜੀ ਦੁਨੀਆਂ ਛੱਡਕੇ ਭਜਣ ਵੱਲ ਇਸ਼ਾਰਾ ਕਰ ਰਹੇ ਹਨ? ਇਹ ਬਿਲਕੁਲ ਨਹੀਂ ਹੋ ਸਕਦਾ। ਗੁਰਬਾਣੀ ਗ੍ਰਹਿਸਤ ਮਾਰਗ ਨੂੰ ਪ੍ਰਧਾਨ ਮੰਨਦੀ ਹੈ। ਇਸ ਵਿੱਚ ਕਿਸੇ ਹੋਰ ਭੇਦ ਵੱਲ ਇਸ਼ਾਰਾ ਕੀਤਾ ਜਾ ਰਿਹਾ ਹੈ। ਉਸ ਭੇਦ ਨੂੰ ਸਮਝਣ ਲਈ ਇਸ ਸਵਾਲ ਦਾ ਜਵਾਬ ਲੱਭਣਾ ਪਵੇਗਾ ਕਿ ਗ੍ਰਿਹਸਤੀ ਮਾਇਆ ਵਿੱਚ ਇਤਨਾ ਗਲਤਾਨ ਕਿਉਂ ਹੋ ਜਾਂਦਾ ਹੈ। ਉਸਦਾ ਕਾਰਨ ਸਾਫ ਹੈ ਕਿ ਹਰ ਜੀਵ ਕਰਤਾ ਬਣਕੇ ਬੈਠ ਗਿਆ ਹੈ। ਹਰ ਕੋਈ ਇਹੀ ਸਮਝਦਾ ਹੈ ਕਿ ਜੋ ਕੁਝ ਵੀ ਉਸਦੇ ਆਲੇ ਦੁਆਲੇ ਹੋ ਰਿਹਾ ਹੈ ਇਹ ਉਸਦੀ ਕਰਨੀ ਕਰਕੇ ਹੈ। ਹਾਲਾਂ ਕਿ ਅਸਲੀਅਤ ਬਿਲਕੁਲ ਕੁਝ ਹੋਰ ਹੈ। ਇਨਸਾਨ ਸਿਰਫ਼ ਕਰਮ ਕਰ ਸਕਦਾ ਹੈ ਪਰ ਉਸਦੇ ਫਲ ਉਤੇ ਉਸਦਾ ਕੋਈ ਕੰਟਰੋਲ ਨਹੀਂ ਹੈ। ਇਸ ਭੇਦ ਦੇ ਛੁਪੇ ਰਹਿਣ ਵਿਚ ਇਨਸਾਨ ਦੇ ਹੰਕਾਰ ਨੂੰ ਬਹੁਤ ਸੁਖ ਮਿਲਦਾ ਹੈ ਪਰ ਇਸ ਭੇਦ ਦੇ ਖੁੱਲ੍ਹ ਜਾਣ ਨਾਲ ਉਸਦੀ ਈਗੋ (ਹੰਕਾਰ) ਨੂੰ ਚੋਟ ਵਜਦੀ ਹੈ। ਜੇਕਰ ਇਨਸਾਨ ਇਸ ਸਚਾਈ ਨੂੰ ਹਿਰਦੇ ਵਿੱਚ ਧਾਰ ਲਵੇ ਤਾਂ ਫਿਰ ਉਸ ਪੋਟਲੀ ਤੋਂ ਛੁਟਕਾਰਾ ਪਾਉਣ ਵਿਚ ਕੋਈ ਅੱੜਚਨ ਨਹੀਂ ਹੈ। ਇਸੇ ਗੱਲ ਵੱਲ ਫਰੀਦ ਜੀ ਦਾ ਇਹ ਸਲੋਕ ਇਸ਼ਾਰਾ ਕਰ ਰਿਹਾ ਹੈ ਅਤੇ ਕਹਿ ਰਿਹਾ ਹੈ ਕਿ ਜਿਤਨਾ ਚਿਰ ਜੀਵ ਕਰਤਾ ਦਾ ਭਾਵ ਨਹੀਂ ਛੱਡਦਾ ਉਤਨੀ ਦੇਰ ਮਾਇਆ ਦੀ ਪੱਕੜ ਇਤਨੀ ਤੇਜ਼ ਰਹੇਗੀ ਕਿ ਉਹ ਪਰਮਾਰਥ ਦੇ ਰਸਤੇ ਤੇ ਕਦਮ ਨਹੀਂ ਰੱਖ ਸਕੇਗਾ। ਪਰ ਜਦੋਂ ਹਰ ਚੀਜ਼ ਦਾ ਕਰਤਾ ਪ੍ਰਮਾਤਮਾ ਨੂੰ ਮੰਨ ਲਿਆ ਜਾਵੇ ਤਾਂ ਮਾਇਆ ਦੀ ਪੱਕੜ ਕਮਜ਼ੋਰ ਹੁੰਦੀ ਜਾਂਦੀ ਹੈ ਅਤੇ ਭਗਤੀ ਮਾਰਗ ਤੇ ਚਲਣਾ ਆਸਾਨ ਹੋ ਜਾਂਦਾ ਹੈ।

ਜੋ ਜੀਵ ਇਸ ਭੇਦ ਤੋਂ ਮੁਨਕਰ ਰਹਿੰਦੇ ਹਨ ਉਹ ਮਾਇਆ ਦੀ ਗੁੱਝੀ ਅਗਨੀ ਵਿੱਚ ਹੌਲੀ ਹੌਲੀ ਧੁੱਖਦੇ ਰਹਿੰਦੇ ਹਨ ਅਤੇ ਜੋ ਇਸ ਭੇਦ ਨੂੰ ਹਿਰਦੇ ਵਿਚ ਦ੍ਰਿੜਤਾ ਨਾਲ ਵਸਾ ਲੈਂਦੇ ਹਨ ਉਹ ਮਾਇਆ ਦੀ ਅੰਦਰੇ ਅੰਦਰ ਲੱਗੀ ਅਗਨੀ ਤੋਂ ਬਚ ਜਾਂਦੇ ਹਨ। ਹੁਣ ਫਰੀਦ ਜੀ ਦੇ ਅਗਲੇ ਸਲੋਕ ਵੱਲ ਧਿਆਨ ਦਿਓ:

"ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥ ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥"
(ਕੁਝ ਵੀ ਸਮਝ ਨਹੀਂ ਆਉਂਦੀ, ਕੁਝ ਵੀ ਸੁੱਝਦਾ ਨਹੀਂ ਹੈ। ਇਹ ਦੁਨੀਆਂ ਇਕ ਛੁਪੀ ਹੋਈ ਅੱਗ ਵਾਂਗ ਲਗਦੀ ਹੈ। ਪਰ ਮੇਰੇ ਪ੍ਰਮਾਤਮਾ ਨੇ ਮੈਨੂੰ ਇਸ ਅੱਗ ਤੋਂ ਬਚਾਕੇ ਬਹੁਤ ਚੰਗਾ ਕੀਤਾ ਹੈ, ਨਹੀਂ ਤਾਂ ਮੈਂ ਵੀ ਇਸ ਅੱਗ ਵਿਚ ਸੜਕੇ ਸੁਆਹ ਹੋ ਜਾਂਦਾ)

ਫਰੀਦ ਜੀ ਮਾਇਆ ਵਿਚ ਡੁੱਬੇ ਹੋਏ ਜੀਵ ਦੀ ਮਾਨਸਿਕ ਅਵਸਥਾ ਵੱਲ ਇਸ਼ਾਰਾ ਕਰ ਰਹੇ ਹਨ। ਉੱਪਰੋਂ ਵੇਖਣ ਵਿਚ ਹਰ ਕੋਈ ਠੀਕ ਠਾਕ ਲਗਦਾ ਹੈ। ਅਗਰ ਕਿਸੇ ਕੋਲੋਂ ਪੁਛਿਆ ਵੀ ਜਾਵੇ ਕਿ ਉਸਦਾ ਕੀ ਹਾਲ ਚਾਲ ਹੈ ਤਾਂ ਸਭ ਇਹੀ ਕਹਿੰਦੇ ਸੁਣਾਈ ਦੇਂਦੇ ਹਨ ਕਿ ਸਭ ਕੁਝ ਠੀਕ ਠਾਕ ਹੈ। ਪਰ ਜੇਕਰ ਜ਼ਰਾ ਜ਼ੋਰ ਦੇਕੇ ਹਾਲ ਚਾਲ ਪੁਛਿਆ ਜਾਵੇ ਤਾਂ ਹਰ ਜੀਵ ਕਿਸੇ ਨ ਕਿਸੇ ਗੱਲ ਕਰਕੇ ਅੰਦਰੋਂ ਦੁਖੀ ਹੀ ਨਜ਼ਰ ਆਵੇਗਾ। ਕਿਉਂਕਿ ਹਰ ਇੱਕ ਜੀਵ ਇਹ ਕਹਿ ਰਿਹਾ ਹੈ ਕਿ ਮੇਰੀ ਮਰਜ਼ੀ ਮੁਤਾਬਿਕ ਜੋ ਹੋਣਾ ਚਾਹੀਦਾ ਹੈ ਉਹ ਨਹੀਂ ਹੋ ਰਿਹਾ ਅਤੇ ਜੋ ਨਹੀਂ ਹੋਣਾ ਚਾਹੀਦਾ ਉਹ ਹੋ ਰਿਹਾ ਹੈ। ਭਾਵ ਕਿ ਪ੍ਰਮਾਤਮਾ ਦੇ ਕਰਤਾ ਹੋਣ ਵਿਚ ਇਕ ਤਰਾਂ ਨਾਲ ਹਰ ਇਕ ਨੂੰ ਇਤਰਾਜ਼ ਹੈ। ਉਸਦੀ ਕੀਤੀ ਹੋਈ ਪਸੰਦ ਨਹੀਂ ਹੈ ਪਰ ਬੇਬਸੀ ਹੈ, ਸਭ ਕੁਝ ਇਕ ਮਜਬੂਰੀ ਵਿੱਚ ਸਹਿਣਾ ਪੈ ਰਿਹਾ ਹੈ। ਜਿਤਨਾ ਚਿਰ ਇਹ ਭਾਵਨਾ ਬਣੀ ਰਹਿੰਦੀ ਹੈ, ਉਤਨਾ ਚਿਰ ਇਨਸਾਨ ਦੀਆਂ ਚਿੰਤਾਂਵਾਂ ਮਿਟ ਹੀ ਨਹੀਂ ਸਕਦੀਆਂ ਅਤੇ ਇਹ ਚਿੰਤਾ ਦੀ ਅੱਗ ਉਸਨੂੰ ਅੰਦਰੋਂ ਅੰਦਰੋਂ ਸਾਰੀ ਉਮਰ ਜਲਾਈ ਜਾਵੇਗੀ ਬਾਹਰੋਂ ਭਾਂਵੇ ਉਹ ਬਿਲਕੁਲ ਸਹੀ ਨਜ਼ਰ ਆਵੇ। ਇਹ ਅੱਗ ਗੋਹੇ ਦੀਆਂ ਪਾਥੀਆਂ ਦੀ ਅੱਗ ਵਾਂਗ ਹੈ ਜਿਸਨੂੰ ਸਵਾਹ ਨੇ ਉਪਰੋਂ ਤਾਂ ਢਕਿਆ ਹੁੰਦਾ ਹੈ ਪਰ ਵਿਚੋਂ ਬਹੁਤ ਗਰਮ ਹੁੰਦੀ ਹੈ। ਇਸੇ ਕਰਕੇ ਦੁੱਧ ਨੂੰ ਪਾਥੀਆਂ ਤੇ ਹੀ ਕਾੜਿਆ ਜਾਂਦਾ ਹੈ। ਕੋਲਿਆਂ ਦੀ ਅੱਗ ਜੋ ਕਿ ਬਹੁਤ ਤੇਜ਼ ਹੁੰਦੀ ਹੈ

ਦੁੱਧ ਕਾੜਨ ਦੇ ਕੰਮ ਨਹੀਂ ਆਉਂਦੀ। ਇਸ ਲਈ ਗੁੱਝੀ ਅੱਗ ਦੀ ਲੋੜ ਪੈਂਦੀ ਹੈ। ਸੋ ਫਰੀਦ ਜੀ ਇਸ ਮਾਇਆ ਦੀ ਅਗਨੀ ਨੂੰ ਗੋਹਿਆਂ ਦੀ ਗੁੱਝੀ ਅੱਗ ਦੀ ਮਿਸਾਲ ਦੇਕੇ ਸਮਝਾਂਦੇ ਹਨ ਕਿ ਜਿਸਨੂੰ ਪ੍ਰਮਾਤਮਾ ਨੇ ਕ੍ਰਿਪਾ ਕਰਕੇ ਇਹ ਭੇਦ ਸਮਝ ਵਿਚ ਪਾ ਦਿਤਾ ਹੈ, ਉਹੀ ਮਾਇਆ ਦੀ ਗੁੱਝੀ ਅੱਗ ਤੋਂ ਬਚ ਸਕਦੇ ਹਨ। ਇਸ ਲਈ ਹਰ ਜਗਿਆਸੂ ਇਹ ਹਿਰਦੇ ਵਿੱਚ ਵਸਾ ਲਵੇ ਕਿ ਉਸਦੀ ਰਜ਼ਾ ਵਿਚ ਰਹਿਣਾ ਸਿੱਖਣਾ ਬਹੁਤ ਜ਼ਰੂਰੀ ਹੈ ਨਹੀਂ ਤਾਂ ਮਾਇਆ ਦੀ ਅੱਗ ਹੌਲੇ ਹੌਲੇ ਜਲਾ ਦੇਵੇਗੀ।

ਕਈ ਵਿਦਵਾਨਾ ਨੇ ਇਸ ਸਲੋਕ ਵਲ ਇਸ਼ਾਰਾ ਕਰਕੇ ਫਰੀਦ ਜੀ ਨੂੰ ਬੜਾ ਖ਼ੁਦਗ਼ਰਜ਼ ਕਰਾਰ ਦੇਣ ਦੀ ਕੋਸ਼ਿਸ਼ ਕੀਤੀ ਹੈ ਅਤੇ ਕਹਿੰਦੇ ਹਨ ਕਿ ਫਰੀਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਤਰ੍ਹਾਂ ਸਾਰਿਆਂ ਦਾ ਭਲਾ ਮੰਗਣ ਵਾਲੇ ਨਹੀਂ ਸਨ, ਸਗੋਂ ਆਪਣੇ ਹੀ ਫ਼ਿਕਰ ਵਿਚ ਪਏ ਹੋਏ ਸਨ। ਇਹ ਬਹੁਤ ਹੀ ਭੁਲੇਖੇ ਦੀ ਨਿਸ਼ਾਨੀ ਹੈ। ਫਰੀਦ ਜੀ ਦਾ ਮਤਲਬ ਉਹਨਾ ਦੇ ਆਪਣੇ ਜ਼ਾਤੀ ਭਾਵ ਵਜੋਂ ਨਹੀਂ ਹੈ। ਇਹ ਇੱਕ ਕਾਵਿਅ ਰੂਪ ਹੈ। ਇਸ ਵਿੱਚ ਉਹ ਸਾਰੇ ਸ਼ਾਮਿਲ ਹਨ ਜਿਹਨਾ ਨੇ ਆਪਣੀਆਂ ਸਭ ਚਿੰਤਾਂਵਾਂ ਪ੍ਰਮਾਤਮਾ ਨੂੰ ਭੇਟ ਕਰ ਦਿੱਤੀਆਂ ਹਨ ਅਤੇ ਉਸਦੀ ਹਰ ਮਰਜ਼ੀ ਨੂੰ ਆਪਣੀ ਮਰਜ਼ੀ ਕਰਕੇ ਮੰਨਦੇ ਹਨ। ਉਹੀ ਉਸ ਗੁੱਝੀ ਅੱਗ ਤੋਂ ਬੱਚ ਸਕਦੇ ਹਨ ਅਤੇ ਹੋਰ ਦੂਜੇ ਨਹੀਂ ਬੱਚ ਸਕਦੇ ।

ਹੁਣ ਸਵਾਲ ਉਠ ਸਕਦਾ ਹੈ ਕਿ ਸਾਰੇ ਇਸ ਉੱਪਰ ਲਿਖੇ ਭੇਦ ਨੂੰ ਹਿਰਦੇ ਵਿਚ ਕਿਉਂ ਨਹੀਂ ਵਸਾ ਪਾਂਦੇ। ਉਸਦੇ ਜਵਾਬ ਵਜੋਂ ਅਗਲਾ ਸਲੋਕ ਹੈ ਜਿਸਨੂੰ ਬੜੇ ਧਿਆਨ ਨਾਲ ਵਿਚਾਰਨ ਦੀ ਲੋੜ ਹੈ

"ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥"
(ਜਦ ਇਹ ਪਤਾ ਹੈ ਕਿ ਜੀਵਨ ਲਈ ਦਿਨ (ਤਿਲ) ਥੋੜੇ ਜਿਹੇ ਮਿਲੇ ਹਨ ਤਾਂ ਇਹਨਾ ਦਿਨਾਂ ਦੀ ਸਹੀ ਵਰਤੋਂ ਕਰ (ਸੰਮਲਿ ਬੁਕੁ ਭਰੀ)। ਜਦ ਇਹ ਪਤਾ ਹੈ ਕਿ ਤੇਰਾ ਮਨ (ਸਹੁ, ਸਰੀਰ ਨੂੰ ਚਲਾਉਣ ਵਾਲਾ) ਅਨਜਾਣ ਅਤੇ ਇਆਣਾ (ਨੰਢੜਾ) ਹੈ ਤਾਂ ਫਿਰ ਇਸਦੇ ਹੰਕਾਰ ਨੂੰ ਦਿਨ ਬਦਿਨ ਘਟਾਉਣਾ ਸ਼ੁਰੂ ਕਰ)

ਅਧਿਆਤਮਿਕਵਾਦ ਦੇ ਰਸਤੇ ਉੱਪਰ ਚੱਲਣ ਲਈ ਸਲੋਕ ਨੰਬਰ ਤਿੰਨ ਵਿਚਲੇ ਭੇਦ ਨੂੰ ਹਿਰਦੇ ਵਿਚ ਵਸਾਣਾ ਬੜਾ ਜ਼ਰੂਰੀ ਹੈ ਪਰ ਇਨਸਾਨ ਦਾ ਹੰਕਾਰ, ਉਸਦੀ ਹਉਮੈ (ਈਗੋ) ਉਸਦੇ ਰਸਤੇ ਦੀ ਬਹੁਤ ਵਡੀ ਰੁਕਾਵਟ ਬਣ ਜਾਂਦੀ ਹੈ। ਹਰ ਜੀਵ ਆਪਣੇ ਢੰਗ ਨਾਲ ਕੁਦਰਤ ਦੇ ਸਾਰੇ ਭੇਦ ਖੋਹਲਣ ਵਿਚ ਰੁੱਝਿਆ ਹੋਇਆ ਹੈ। ਉਹ ਆਪਣੀ ਅਕਲ ਦੇ ਜ਼ੋਰ ਤੇ ਪ੍ਰਮਾਤਮਾ ਦੇ ਕਰੀਬ ਪਹੁੰਚਣਾ ਚਾਹੁੰਦਾ ਹੈ। ਬ੍ਰਹਮਾ ਵਰਗੀਆਂ ਸ਼ਕਤੀਆਂ ਨੇ ਹਜ਼ਾਰਾਂ ਸਾਲ ਦੀ ਉਮਰ ਇਸੇ ਕੋਸ਼ਿਸ਼ ਵਿਚ ਗਵਾ ਲਈ। ਗੁਰਬਾਣੀ ਇਸਦੀ ਗਵਾਹੀ ਦੇਂਦੀ ਹੈ:

"ਸਨਕ ਸਨੰਦ ਅੰਤੁ ਨਹੀ ਪਾਇਆ ॥ ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥" (ਪੰਨਾ ੪੭੮)

ਭਾਵ ਕਿ ਬ੍ਰਹਮਾ ਵੀ ਸਾਰੀ ਉਮਰ ਉਸਦਾ ਭੇਦ ਨਾ ਪਾ ਸਕਿਆ। ਉਸਦੀ ਉਮਰ ਹਜ਼ਾਰਾਂ ਸਾਲਾਂ ਦੀ ਦੱਸੀ ਜਾਂਦੀ ਹੈ ਔਰ ਅਜ ਕਲ ਤੇ ਆਮ ਸਰੀਰ ੭੦-੮੦ ਸਾਲ ਤੋਂ ਜ਼ਿਆਦਾ ਜੀਉਂਦਾ ਹੀ ਨਹੀਂ ਰਹਿ ਸਕਦਾ। ਫਰੀਦ ਜੀ ਨੇ ਆਪਣੀ ਗੱਲ ਸ਼ੁਰੂ ਹੀ ਇਸ ਸਲੋਕ ਨਾਲ ਕੀਤੀ ਸੀ ਕਿ ਸਾਡੇ ਪਾਸ ਬਹੁਤ ਥੋੜਾ ਅਤੇ ਮਿਥਿਆ ਹੋਇਆ ਸਮਾਂ ਹੈ (ਦੇਖੋ ਪਹਿਲਾ ਸਲੋਕ)। ਜਦ ਇਸ ਗੱਲ ਦੀ ਸਭਨੂੰ ਹੋਸ਼ ਹੈ ਤਾਂ ਤੇ ਹੰਕਾਰ ਨੂੰ ਘਟਾਉਣਾ ਚਾਹੀਦਾ ਹੈ। "ਥੋੜਾ ਮਾਣੁ ਕਰੀ" ਤੋਂ ਇਹ ਭਾਵ ਨਹੀਂ ਹੈ ਕਿ ਮਾਣ ਕਰ ਲਉ ਪਰ ਥੋੜਾ ਜਿਹਾ। ਜੇਕਰ ਇਹ ਵਿਆਖਿਆ ਕਰ ਲਈ ਤਾਂ ਇਸਦਾ ਭਾਵ ਇਹ ਹੋਇਆ ਕਿ ਫਰੀਦ ਜੀ ਮਾਣ ਕਰਨ ਤੋਂ ਰੋਕ ਨਹੀਂ ਰਹੇ ਸਿਰਫ਼ ਘਟਾਉਣ ਲਈ ਕਹਿ ਰਹੇ ਹਨ। ਇਹ ਵਿਆਖਿਆ ਗੁਰਬਾਣੀ ਦੇ ਅਸੂਲਾਂ ਦੇ ਬਿਲਕੁਲ ਉਲਟ ਹੈ। ਇਸੇ ਕਰਕੇ ਸਾਡੀ ਸਾਰੀ ਪਾਲਣਾ ਪੋਸ਼ਣਾ ਸਗੋਂ ਹਉਮੈ ਨੂੰ ਵਧਾਉਣ ਦੀ ਕੋਸ਼ਿਸ਼ ਕਰਦੀ ਹੈ। ਅਸੀਂ ਆਮ ਤੌਰ ਤੇ ਸੋਚਦੇ ਹਾਂ ਕਿ ਸਵੈ ਭਰੋਸਾ ਕਾਇਮ ਰਖਣ ਲਈ ਐਸੀ ਪਾਲਣ ਪੋਸ਼ਣ ਕਰਨੀ ਜ਼ਰੂਰੀ ਹੈ ਅਤੇ ਫਰੀਦ ਜੀ ਸਾਨੂੰ ਇਸ ਸਲੋਕ ਰਾਹੀ ਇਸ ਬੁਨਿਆਦੀ ਸਮਾਜਿਕ ਭੁਲੇਖੇ ਬਾਰੇ ਹੋਸ਼ਿਆਰ ਕਰ ਰਹੇ ਹਨ। ਜਦ ਧਿਆਨ ਨਾਲ ਸੋਚੀਏ ਤਾਂ ਪਤਾ ਲਗਦਾ ਹੈ ਕਿ ਜਦ ਵੀ ਕੋਈ ਕਿਸੇ ਮੁਕਾਬਲੇ ਵਿਚ ਜਿੱਤ ਹਾਸਲ ਕਰਕੇ ਮੁੜਦਾ ਹੈ ਤਾਂ ਉਸਦੇ ਗਲੇ ਵਿੱਚ ਲੋਕ ਹਾਰ ਪਾਂਦੇ ਹਨ। "ਹਾਰ" ਸ਼ਬਦ ਬਹੁਤ ਹੀ ਸੰਕੇਤਕ ਸ਼ਬਦ ਹੈ। ਇਹ ਜਿਤੱਣ ਵਾਲੇ ਦੀ ਵਡਿਆਈ ਵਿੱਚ ਨਹੀਂ ਹੈ ਬਲਕਿ ਉਸਨੂੰ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਇਹ ਜਿੱਤ ਕਿਤੇ ਉਸਦੇ ਹੰਕਾਰ ਨੂੰ ਨਾ ਵਧਾ ਦੇਵੇ। ਪੂਰਬ ਦੀ ਸਾਰੀ ਸਭਿਅਤਾ ਹੀ ਹੰਕਾਰ ਨੂੰ ਕੰਟਰੋਲ ਕਰਨ ਵਿਚ ਯਕੀਨ ਰਖਦੀ ਹੈ। ਇਸ ਕਰਕੇ ਬਾਣੀ ਵਿਚ ਹਰ ਥਾਂ ਹਉਮੈ ਨੂੰ ਮਾਰਨ ਵੱਲ ਇਸ਼ਾਰਾ ਹੈ, ਕਾਇਮ ਰਖਣ ਵੱਲ ਨਹੀਂ ਹੈ ।

"ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥ ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥"
(ਜਦ ਇਹ ਪਤਾ ਲੱਗ ਹੀ ਗਇਆ ਹੈ ਕਿ ਦੁਨੀਆਂ ਨਾਲੋਂ ਤਾਂ ਪੱਲਾ ਛੁੱਟ ਹੀ ਜਾਏਗਾ ਤਾਂ ਪ੍ਰਮਾਤਮਾ ਨਾਲ ਪੱਕੀ ਗੰਢ ਬੰਨ ਕਿਉਂਕਿ ਉਸ ਵਰਗਾ ਸਾਰੀ ਸ੍ਰਿਸ਼ਟੀ ਵਿੱਚ ਹੋਰ ਕੋਈ ਨਹੀਂ ਅਤੇ ਇਹ ਮੈਂ ਹਰ ਤਰਾਂ ਨਾਲ ਖੋਜ ਕਰਨ ਦੇ ਬਾਦ ਇਸੇ ਨਤੀਜੇ ਤੇ ਪੁਜਿਆਂ ਹਾਂ)

ਫਰੀਦ ਜੀ ਜਿਵੇਂ ਪਿਛਲੇ ਸਲੋਕ ਵਿਚ ਇਸ਼ਾਰਾ ਕਰ ਰਹੇ ਹਨ ਕਿ ਆਪਣੇ ਅੰਤ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਹਉਮੇ ਨੂੰ ਘਟਾਣਾ ਚਾਹੀਦਾ ਹੈ, ਉਸੇ ਹੀ ਵੀਚਾਰ ਨੂੰ ਦੂਜੇ ਸ਼ਬਦਾਂ ਵਿਚ ਦੁਹਰਾਂਦੇ ਹਨ। ਕਿ ਆਪਣੀ ਹਉਮੇ ਘਟਾਉਣ ਦਾ ਸਭ ਤੋਂ ਸੁਖਾਲਾ ਤਰੀਕਾ ਹੈ ਕਿ ਪ੍ਰਭੂ ਨਾਲ ਬੁਹਤ ਹੀ ਪੱਕਾ ਰਿਸ਼ਤਾ ਪਾਇਆ ਜਾਏ। ਭਾਵ ਕਿ ਮਾਇਆ ਦੀ ਪੱਕੜ ਛੱਡਕੇ ਪ੍ਰਮਾਤਮਾ ਦਾ ਪੱਲਾ ਘੁੱਟਕੇ ਪਕੜ ਲਿਆ ਜਾਏ ਕਿਉਕਿ ਇਹ ਰਿਸ਼ਤਾ ਕਦੀ ਟੁੱਟੇਗਾ ਨਹੀਂ ਅਤੇ ਇਸਤੋਂ ਚੰਗਾ ਰਿਸ਼ਤਾ ਹੋਰ ਕੋਈ ਹੋ ਨਹੀਂ ਸਕਦਾ। ਪ੍ਰਮਾਤਮਾ ਇੱਕ ਹੈ ਅਤੇ ਉਸਦੇ ਬਰਾਬਰ ਹੋਰ ਕੋਈ ਸ਼ਕਤੀ ਸਾਰੀ ਸ੍ਰਿਸਟੀ ਵਿਚ ਨਹੀਂ ਹੈ। ਜਿਵੇਂ ਜਿਵੇਂ ਜੀਵਨ ਦੇ ਕੱਚੇ ਪਨ ਦੀ ਹੋਸ਼ ਵਧਦੀ ਜਾਂਦੀ ਹੈ ਤਿਵੇਂ ਤਿਵੇਂ ਜੀਵ ਕਿਸੇ ਸਦੀਵੀ ਸੁਖ ਦੀ ਭਾਲ ਵਿਚ ਨਿਕਲਦਾ ਹੈ ਅਤੇ ਹਰ ਕੋਈ ਇੱਕੋ ਨਤੀਜੇ ਤੇ ਪਹੁੰਚਦਾ ਹੈ ਕਿ ਸਿਰਫ਼ ਪ੍ਰਮਾਤਮਾ ਦਾ ਰਿਸ਼ਤਾ ਹੀ ਸਦੀਵੀ ਰਹਿਣ ਵਾਲਾ ਹੈ, ਬਾਕੀ ਸਭ ਰਿਸ਼ਤੇ ਘੜੀ ਪਲ ਮਾਤਰ ਹਨ ।

ਇਸੇ ਵਿਚਾਰ ਨੂੰ ਫਰੀਦ ਜੀ ਅਗੇ ਲਿਜਾਂਦੇ ਹੋਏ ਫ਼ੁਰਮਾਂਦੇ ਹਨ ਕਿ ਅਕਲਮੰਦ ਇਨਸਾਨ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ ਜਾਣ ਬੁਝਕੇ ਐਸੇ ਫੈਸਲੇ ਕਰਨ ਲੱਗ ਜਾਏ ਜਿਸ ਨਾਲ ਪ੍ਰਮਾਤਮਾ ਨਾਲ ਰਿਸ਼ਤਾ ਪੱਕਾ ਹੋਣ ਦੀ ਬਜਾਏ ਦੁਨੀਆਂ ਨਾਲ ਰਿਸ਼ਤਾ ਬਝਦਾ ਜਾਏ ।

"ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥"
(ਜੇਕਰ ਤੂੰ ਆਪਣੇ ਆਪ ਨੂੰ ਅਕਲਮੰਦ ਸਮਝਦਾ ਹੈਂ ਤਾਂ ਐਸੇ ਕੰਮ ਨਾ ਕਰ ਜਿਨਾਂ ਕਰਕੇ ਤੂੰ ਮਾਇਆ ਦੀ ਪੱਕੜ ਵਿਚ ਹੋਰ ਵੀ ਵਧਕੇ ਫੱਸਦਾ ਜਾਵੇਂ (ਕਾਲੇ ਲੇਖ ਲਿਖਣਾ)। ਸਦਾ ਆਪਣੇ ਅੰਦਰ ਝਾਤੀ ਮਾਰਦਾ ਰਹੇ ਅਤੇ ਆਪਣੀ ਹਉਮੇ ਨੂੰ ਸਦਾ ਨੀਵਾਂ ਰੱਖ (ਸਿਰੁ ਨੀਂਵਾਂ ਕਰਿ)

ਜਦ ਵੀ ਜੀਵ ਹਉਮੇ ਵੱਸ ਹੋਕੇ ਕੋਈ ਕਰਮ ਕਰਦਾ ਹੈ ਤਾਂ ਉਸਦਾ ਜੀਵਨ ਮਾਇਆ ਦੇ ਜਾਲ ਵਿਚ ਹੋਰ ਜ਼ਿਆਦਾ ਫੱਸਦਾ ਜਾਂਦਾ ਹੈ ਜਿਸ ਕਰਕੇ ਉਸਦਾ ਪ੍ਰਮਾਤਮਾ ਨਾਲ ਬਜਾਏ ਰਿਸ਼ਤਾ ਪੱਕਾ ਹੋਣ ਦੇ ਸਗੋਂ ਕੱਚਾ ਹੋ ਜਾਂਦਾ ਹੈ। ਫਰੀਦ ਜੀ ਐਸੇ ਕਰਮਾਂ ਨੂੰ ਕਾਲੇ ਲੇਖ ਲਿਖਣਾ ਕਹਿੰਦੇ ਹਨ ਅਤੇ ਸੁਝਾਓ ਦੇਂਦੇ ਹਨ ਕਿ ਸਦਾ ਆਪਣੇ ਅੰਦਰ ਝਾਤੀ ਮਾਰਦੇ ਰਹਿਣਾ ਚਾਹੀਦਾ ਹੈ ਕਿ ਹੰਕਾਰ ਘਟ ਰਿਹਾ ਹੈ ਜਾਂ ਵਧ ਰਿਹਾ ਹੈ ।

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥
ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥
ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥ ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥
ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥ ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥
ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

"ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥"
(ਜੇਕਰ ਤੂੰ ਆਪਣੇ ਆਪ ਨੂੰ ਅਕਲਮੰਦ ਸਮਝਦਾ ਹੈਂ ਤਾਂ ਐਸੇ ਕੰਮ ਨਾ ਕਰ ਜਿਨਾਂ ਕਰਕੇ ਤੂੰ ਮਾਇਆ ਦੀ ਪਕੜ ਵਿਚ ਹੋਰ ਵੀ ਵਧਕੇ ਫਸਦਾ ਜਾਵੇਂ (ਕਾਲੇ ਲੇਖ ਲਿਖਣਾ)। ਸਦਾ ਆਪਣੇ ਅੰਦਰ (ਆਪਨੜੇ ਗਿਰੀਵਾਨ ਮਹਿ) ਝਾਤੀ ਮਾਰਦਾ ਰਹੁ ਅਤੇ ਆਪਣੀ ਹਉਮੇ ਨੂੰ ਸਦਾ ਨੀਵਾਂ ਰਖ (ਸਿਰੁ ਨੀਂਵਾਂ ਕਰਿ) ।

ਜਦ ਵੀ ਜੀਵ ਹਉਮੇ ਵੱਸ ਹੋਕੇ ਕੋਈ ਕਰਮ ਕਰਦਾ ਹੈ ਤਾਂ ਉਸਦਾ ਜੀਵਨ ਮਾਇਆ ਦੇ ਜਾਲ ਵਿਚ ਹੋਰ ਜ਼ਿਆਦਾ ਫਸਦਾ ਜਾਂਦਾ ਹੈ ਜਿਸ ਕਰਕੇ ਉਸਦਾ ਪ੍ਰਮਾਤਮਾ ਨਾਲ ਬਜਾਏ ਰਿਸ਼ਤਾ ਪੱਕਾ ਹੋਣਦੇ ਸਗੋਂ ਕੱਚਾ ਹੋ ਜਾਂਦਾ ਹੈ। ਫਰੀਦ ਜੀ ਐਸੇ ਕਰਮਾਂ ਨੂੰ ਕਾਲੇ ਲੇਖ ਲਿਖਣਾ ਕਹਿੰਦੇ ਹਨ ਅਤੇ ਸੁਝਾਓ ਦੇਂਦੇ ਹਨ ਕਿ ਸਦਾ ਆਪਣੇ ਅੰਦਰ ਝਾਤੀ ਮਾਰਦੇ ਰਹਿਣਾ ਚਾਹੀਦਾ ਹੈ ਕਿ ਹੰਕਾਰ ਘਟ ਰਿਹਾ ਹੈ ਜਾਂ ਵਧ ਰਿਹਾ ਹੈ ।

"ਕਾਲੇ ਲਿਖੁ ਨ ਲੇਖ"

ਇਹਨਾਂ ਸ਼ਬਦਾਂ ਵਿਚ ਫਰੀਦ ਜੀ ਅਧਿਆਤਮਿਕਵਾਦ ਦਾ ਇਕ ਬੜਾ ਗਹਿਰਾ ਭੇਦ ਖੋਲ੍ਹ ਰਹੇ ਹਨ। ਅੱਜ ਕੱਲ ਦਾ ਸਾਇੰਸਦਾਨ ਵੀ ਇਹ ਗੱਲ ਮੰਨਦਾ ਹੈ ਕਿ ਹਰ ਸਰੀਰ ਦੇ ਆਲੇ ਦੁਆਲੇ ਇਨਰਜੀ ਦਾ ਇਕ ਦਾਇਰਾ ਹੁੰਦਾ ਹੈ ਅਤੇ ਇਸਦਾ ਰੰਗ ਹਰ ਸਰੀਰ ਦੀ ਕੁਆਲਿਟੀ ਦੇ ਮੁਤਾਬਿਕ ਅਲੱਗ ਹੁੰਦਾ ਹੈ। ਅਸੀਂ ਅਕਸਰ ਦੇਖਦੇ ਹਾਂ ਕਿ ਬ੍ਰਹਮ ਗਿਆਨੀਆਂ ਦੀਆਂ ਤਸਵੀਰਾਂ ਦੁਆਲੇ ਅਸੀਂ ਬਿਲਕੁਲ ਸਫੈਦ ਚੱਕਰ ਰੌਸ਼ਨੀ ਛਡਦਾ ਹੋਇਆ ਬਣਾਉਂਦੇਂ ਹਾਂ। ਇਸ ਚੱਕਰ ਬਣਾਉਂਣ ਤੋਂ ਭਾਵ ਹੈ ਕਿ ਬ੍ਰਹਮ ਗਿਆਨੀ ਦੇ ਤਨ ਤੇ ਮਨ ਵਿਚ ਕਿਸੇ ਤਰਾਂ ਦੀ ਕਾਲਖ ਨਹੀਂ ਰਹਿ ਗਈ ਅਤੇ ਉਹ ਹਰ ਪਹਿਲੂ ਤੋਂ ਧੱਬੇ ਤੋਂ ਆਜ਼ਾਦ ਹੈ। ਅੰਗਰਜ਼ੀ ਭਾਸ਼ਾ ਵਿਚ ਇਸ ਇਨਰਜੀ ਦੇ ਦਾਇਰੇ ਦਾ ਨਾਮ ਆਉਰਾ (Aura) ਰਖਿਆ ਗਇਆ ਹੈ। ਅਧਿਆਤਮਿਕ ਦੁਨੀਆਂ ਵਿਚ ਇਹ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਗੁਰਸ਼ਬਦ ਦੀ ਕਮਾਈ ਇਨਸਾਨ ਦੇ ਆਉਰੇ ਨੂੰ ਸਾਫ ਕਰਦੀ ਹੈ ਅਤੇ ਮਾਇਆ ਵੱਸ ਕੀਤੇ ਕਰਮ ਇਸ ਆਉਰੇ ਨੂੰ ਹੋਰ ਗਹਿਰਾ ਅਤੇ ਕਾਲੇ ਰੰਗ ਦਾ ਬਣਾਉਦੇ ਹਨ। ਇਸੇ ਕਰਕੇ ਫਰੀਦ ਜੀ ਸਮਝਾ ਰਹੇ ਹਨ ਕਿ ਉਹੀ ਕਰਮ ਕਰਨੇ ਚਾਹੀਦੇ ਹਨ ਜਿੰਨਾ ਨਾਲ ਇਨਸਾਨ ਦੇ ਆਉਰੇ ਦੀ ਸਫਾਈ ਹੋ ਸਕੇ ਅਤੇ ਉਹ ਕਿਤੇ ਹੋਰ ਜ਼ਿਆਦਾ ਕਾਲਾ ਨਾ ਬਣਦਾ ਜਾਵੇ ।

"ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥"
(ਭਗਤੀ ਮਾਰਗ ਉਤੇ ਚੱਲਣ ਲਗਇਆਂ ਜਦ ਤੇਰੀਆਂ ਕਰਮ ਅਤੇ ਗਿਆਨ ਇੰਦਰੀਆਂ ਤੇਰੇ ਨਾਲ ਜਿੱਦ ਕਰਨ (ਜੋ ਤੈ ਮਾਰਨਿ ਮੁਕੀਆਂ) ਤਾਂ ਉਹਨਾਂ ਨਾਲ ਝਗੜੇ ਵਿੱਚ ਨਾ ਪੈ (ਤਿਨ੍ਹਾ ਨ ਮਾਰੇ ਘੁੰਮਿ )। ਸਗੋਂ ਉਹਨਾਂ ਨਾਲ ਪਿਆਰ ਨਾਲ ਸਮਝਾਉਤਾ ਕਰਕੇ ਚੱਲ (ਪੈਰ ਤਿਨ੍ਹਾ ਦੇ ਚੁੰਮਿ)। ਆਪਣੇ ਨਿਜ ਘਰ (ਆਪਨੜੈ ਘਰਿ) ਜਾਣ ਦਾ ਇਹੀ ਸਹੀ ਤਰੀਕਾ ਹੈ ।)

ਇਸ ਸਲੋਕ ਦੀ ਵਿਆਖਿਆ ਗ੍ਰਾਮਰ ਦੇ ਅਸੂਲਾਂ ਮੁਤਾਬਿਕ ਇੰਜ ਕੀਤੀ ਗਈ ਹੈ: "ਹੇ ਫਰੀਦ! ਜੋ (ਮਨੁੱਖ) ਤੈਨੂੰ ਮੁੱਕੀਆਂ ਮਾਰਨ (ਭਾਵ, ਕੋਈ ਦੁੱਖ ਦੇਣ) ਉਹਨਾਂ ਨੂੰ ਤੂੰ ਪਰਤ ਕੇ ਨਾ ਮਾਰੀਂ (ਭਾਵ, ਬਦਲਾ ਨਾ ਲਈਂ, ਸਗੋਂ) ਉਹਨਾਂ ਦੇ ਪੈਰ ਚੁੰਮ ਕੇ ਆਪਣੇ ਘਰ ਵਿਚ (ਸ਼ਾਂਤ ਅਵਸਥਾ ਵਿੱਚ) ਟਿਕੇ ਰਹੀਦਾ ਹੈ ।"

ਉੱਪਰ ਲਿਖੀ ਵਿਆਖਿਆ ਨੂੰ ਸਹੀ ਮੰਨਣ ਨਾਲ ਕਈ ਸਵਾਲ ਉਠ ਖੜੇ ਹੁੰਦੇ ਹਨ। ਜੇਕਰ ਮੁੱਕੀਆਂ ਤੋਂ ਭਾਵ ਸਰੀਰਕ ਮੁੱਕੇ ਸਮਝ ਲਈਏ ਤਾਂ ਬਾਣੀ ਬਾਹਰ ਮੁਖੀ ਹੋ ਗਈ ਜਦ ਕਿ ਬਾਣੀ ਨੇ ਬਾਹਰ ਦੀ ਮਿਸਾਲ ਹਮੇਸ਼ਾ ਕਿਸੇ ਅੰਦਰੂਨੀ ਗੱਲ ਵੱਲ ਇਸ਼ਾਰਾ ਕਰਨ ਲਈ ਵਰਤੀ ਹੈ।

ਦੂਜੇ ਫਰੀਦ ਜੀ ਭਗਤੀ ਮਾਰਗ ਦੇ ਉੱਚ ਕੋਟੀ ਦੇ ਸੰਤ ਹਨ। ਉਹਨਾਂ ਨੂੰ ਸਰੀਰਕ ਮੁਕੀਆਂ ਮਾਰਨ ਵਾਲਾ ਕੋਈ ਕਿਵੇਂ ਹੋ ਸਕਦਾ ਹੈ? ਤੀਸਰੇ ਜੇਕਰ ਕੋਈ ਬੇਵਜਹ ਜ਼ੁਲਮ ਕਰੇ ਤਾਂ ਉਸ ਜ਼ੁਲਮ ਨੂੰ ਸਹੀ ਜਾਣਾ ਤਾਂ ਕਾਇਰਤਾ ਹੋਵੇਗੀ ਅਤੇ ਗੁਰਬਾਣੀ ਦੇ ਆਸ਼ੇ ਮੁਤਾਬਿਕ ਨਹੀਂ ਹੋਵੇਗੀ ।

"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥" (ਪੰਨਾ ੧੪੨੭)

ਇਕ ਗੁਰਸਿਖ ਨੂੰ ਇਹ ਵਿਸ਼ਵਾਸ ਪੱਕਾ ਹੋਣਾ ਚਾਹੀਦਾ ਹੈ ਕਿ ਗੁਰਬਾਣੀ ਇਕ ਪੂਰਨ ਬ੍ਰਹਮ ਗਿਆਨ ਹੈ, ਇਹ ਕੋਈ ਕਵਿਤਾ ਵਿਚ ਕਹੇ ਹੋਇ ਗੀਤ ਨਹੀਂ ਹਨ। ਗੁਰਬਾਣੀ ਦਾ ਫੁਰਮਾਨ ਹੈ:

"ਪੋਥੀ ਪਰਮੇਸਰ ਕਾ ਥਾਨੁ ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥" (ਪੰਨਾ ੧੨੨੬)

ਇਸ ਸਲੋਕ ਵਿਚ ਫਰੀਦ ਜੀ ਉਹਨਾਂ ਮੁੱਕੀਆਂ ਵਲ ਇਸ਼ਾਰਾ ਕਰ ਰਹੇ ਹਨ ਜੋ ਹਰ ਜਗਿਆਸੂ ਨੂੰ ਸ਼ੁਰੂ ਸ਼ੁਰੂ ਵਿੱਚ ਪੈਂਦੀਆਂ ਹਨ ਅਤੇ ਉਹ ਸਹਿਣੀਆਂ ਪੈਂਦੀਆਂ ਹਨ। ਇਹ ਮੁੱਕੀਆਂ ਮਾਰਨ ਵਾਲੇ ਬਾਹਰ ਨਹੀਂ ਹਨ; ਸਗੋਂ ਅੰਦਰ ਹਨ। ਜਿਹੜੀਆਂ ਕਰਮ ਇੰਦਰੀਆਂ ਜਨਮਾਂ ਜਨਮਾਂਤਰਾਂ ਤੋਂ ਮਾਇਆ ਦਾ ਰਸ ਭੋਗਦੀਆਂ ਆ ਰਹੀਆਂ ਹਨ ਉਹ ਇਹ ਰਸ ਬਿਨਾਂ ਝਗੜਾ ਕੀਤੇ ਕਦੀ ਨਹੀਂ ਛੱਡ ਸਕਦੀਆਂ। ਜਿਸ ਸਮੇਂ ਵੀ ਅਭਿਆਸੀ ਭਗਤੀ ਮਾਰਗ ਤੇ ਚੱਲਣ ਦਾ ਇਰਾਦਾ ਬਨਾਉਂਦਾ ਹੈ, ਇਹ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਬਗ਼ਾਵਤ ਲਈ ਤਿਆਰ ਹੋ ਜਾਂਦੀਆਂ ਹਨ। ਜਿੰਨਾ ਜੀਵਾਂ ਨੇ ਕਦੇ ੫-੧੦ ਮਿੰਟ ਨਾਮ ਜੱਪਣ ਦੀ ਕੋਸ਼ਿਸ਼ ਕੀਤੀ ਹੈ ਉਹ ਭਲੀ ਭਾਂਤ ਜਾਣਦੇ ਹਨ ਕਿ ਬੈਠਦੇ ਸਾਰ ਹੀ ਜਿਹੜੇ ਵਿਚਾਰ ਕਦੀ ਪਾਸ ਨਹੀਂ ਸਨ ਫਟਕੇ ਉਹੀ ਵਿਚਾਰ ਹੁਣ ਬਾਰ ਬਾਰ ਆਕੇ ਸਤਾਉਂਦੇ ਹਨ। ਕਦੀ ਐਂਵੇ ਹੀ ਕਿਸੇ ਜਗਹ ਖ਼ਾਰਸ਼ ਸ਼ੁਰੂ ਹੋ ਜਾਂਦੀ ਹੈ। ਮਨ ਬਾਰ ਬਾਰ ਬਾਹਰ ਨੂੰ ਭਜਣ ਦੀ ਕੋਸ਼ਿਸ ਕਰਦਾ ਹੈ। ਇਹਨਾਂ ਮੁਸ਼ਕਲਾਂ ਕਰਕੇ ਕਈ ਵਾਰ ਅਭਿਆਸੀ ਤਿਲ ਮਲਾ ਉਠਦਾ ਹੈ ਕਿ ਇਹ ਕੀ ਮੁਸੀਬਤ ਹੈ। ਇਹਨਾਂ ਕਰਮ/ਗਿਆਨ ਇੰਦਰੀਆਂ ਦਿਆਂ ਝਟਕਿਆਂ ਨੂੰ ਫਰੀਦ ਜੀ ਮੁੱਕੀਆਂ ਨਾਲ ਸੰਬੋਧਨ ਕਰ ਰਹੇ ਹਨ ਅਤੇ ਸੁੱਝਾਵ ਦੇਂਦੇ ਹਨ ਕਿ ਕਰਮ ਇੰਦਰੀਆਂ ਦੀ ਬਗ਼ਾਵਤ ਕਰਕੇ ਸਟਪਟਾ ਨਹੀਂ ਜਾਣਾ ਚਾਹੀਦਾ ਅਤੇ ਨਾਂ ਹੀ ਆਪਣੇ ਤੇ ਖ਼ਫਾ (ਗੁਸੇ) ਹੋਣਾ ਚਾਹੀਦਾ ਹੈ। ਇਸਨੂੰ ਅੰਗਰਜ਼ੀ ਵਿੱਚ ਸੈਲਫ ਫਲੈਗਲੇਸ਼ਨ (ਆਪਣੇ ਆਪ ਨੂੰ ਸਜਾ ਦੇਣੀ) ਆਖਦੇ ਹਨ। ਫਰੀਦ ਜੀ ਇਸਨੂੰ (ਤਿਨ੍ਾ ਨ ਮਾਰੇ ਘੁੰਮਿ) ਕਹਿ ਰਹੇ ਹਨ। ਇਸਤੋਂ ਭਾਵ ਹੈ ਜਦ ਇੰਦਰੀਆਂ ਅਗੋਂ ਬਗਾਵਤ ਕਰਨ ਤਾਂ ਨਾਰਾਜ਼ ਨਾ ਹੋ, ਸਗੋਂ ਪਿਆਰ ਨਾਲ ਉਹਨਾਂ ਨੂੰ ਮਨਾਕੇ ਵਾਪਸ ਲੈ ਆ। ਜੇ ਇਹਨਾਂ ਨਾਲ ਝਗੜਾ ਸ਼ੁਰੂ ਕਰ ਲਿਆ, ਭਾਵ ਜੇਕਰ ਆਪਣੇ ਅੰਦਰ ਹੀਣਤਾਭਾਵ ਪੈਦਾ ਕਰ ਲਿਆ ਤਾਂ ਨਿਸ਼ਾਨੇ ਤੋਂ ਬਹੁਤ ਹੀ ਦੂਰ ਭਟਕ ਜਾਵੇਂਗਾ। ਜਿਵੇਂ ਆਮ ਸਵਭਾਵ ਹੈ ਕਿ ਅਗਰ ਕੋਈ ਕੰਮ ਬਾਰ ਬਾਰ ਕਰਨ ਤੇ ਵੀ ਨਾ ਹੋਵੇ ਤਾਂ ਅਸੀਂ ਆਪਣੇ ਆਪ ਨੂੰ ਕੋਸਣ ਲੱਗ ਪੈਂਦੇ ਹਾਂ ਅਤੇ ਹਿੰਮਤ ਛਡ ਦਿੰਦੇ ਹਾਂ ਕਿ ਸਾਡੇ ਵਸ ਦਾ ਕੰਮ ਹੀ ਨਹੀਂ ਹੈ। ਜਗਿਆਸੂ ਨੂੰ ਫਰੀਦ ਜੀ ਇਕ ਭੇਦ ਦੱਸਦੇ ਹਨ ਕਿ ਮੰਨ ਲਉ ਕਿ ਜੱਪਣ ਵੇਲੇ ਮੰਨ ਬਾਹਰ ਨੂੰ ਭੱਜ ਗਇਆ ਹੈ ਤਾਂ ਕੋਈ ਗਲ ਨਹੀਂ, ਬਹੁਤ ਪੁਰਾਣੀ ਆਦਤ ਹੈ ਆਖ਼ਿਰ ਇਸਨੂੰ ਬਦਲਣ ਵਿਚ ਕੁਝ ਸਮਾਂ ਤੇ ਲਗੇਗਾ ਹੀ। ਸੋ ਬੜੇ ਪਿਆਰ ਨਾਲ ਮਨ ਨੂੰ ਵਾਪਸ ਫਿਰ ਜੱਪੁ ਨਾਲ ਜੋੜ ਦਿਉ। ਜਿਤਨੀ ਵਾਰ ਵੀ ਇਹ ਮਨ ਬਾਹਰ ਜਾਵੇ, ਇਸ ਨਾਲ ਗੁੱਸਾ ਨਹੀਂ ਕਰਨਾ ਸਗੋਂ ਇਸਨੂੰ ਪਿਆਰ ਨਾਲ ਹੀ ਵਾਪਸ ਕਰਨਾ ਹੈ। ਹੌਲੀ ਹੌਲੀ ਇਸਦੀ ਜ਼ਿਦ ਟੁਟ ਜਾਏਗੀ। ਸਾਰੀਆਂ ਹੀ ਇੰਦਰੀਆਂ ਨੂੰ ਵੱਸ ਕਰਨ ਦਾ ਇਹੀ ਸਾਧਨ ਹੈ। ਅਗਰ ਗੁੱਸੇ ਨਾਲ ਇਹਨਾ ਤੇ ਦਬਾਵ (ਸਪਰੈਸ਼ਨ) ਪਾਇਆ ਜਾਏਗਾ ਤਾਂ ਇਹ ਕਦੇ ਨ ਕਦੇ ਬਦਲਾ ਜ਼ਰੂਰ ਲੈਣਗੀਆਂ। ਸੋ ਅਗਰ ਆਪਣੇ ਨਿੱਜ ਘਰ (ਆਪਨੜੈ ਘਰਿ) ਜਾਣ ਦਾ ਚਾਉ ਹੈ ਤਾਂ ਇਹਨਾ ਕਰਮ ਇੰਦਰੀਆਂ ਨਾਲ ਪਿਆਰ ਦਾ ਸਮਝਾਉਤਾ ਹੀ ਕਰਨਾ ਪਵੇਗਾ (ਪੈਰ ਤਿਨ੍ਾ ਦੇ ਚੁੰਮਿ)। ਇਹਨਾ ਨਾਲ ਝਗੜੇ ਵਿਚ ਪੈਣਾ ਇਹਨਾ ਕੋਲੋਂ ਹਾਰ ਮੰਨਣ ਦੇ ਬਰਾਬਰ ਹੈ। ਮਾਇਆ ਦਾ ਇਰਾਦਾ ਵੀ ਇਹੀ ਹੈ ਜੀਵ ਆਪਣੇ ਆਪ ਨਾਲ ਹੀ ਝਗੜਦਾ ਰਹੇ ਤਾਂ ਕਿ ਉਹ ਹਮੇਸ਼ਾ ਮਾਇਆ ਦੇ ਜਾਲ ਵਿਚ ਫਸਿਆ ਰਹੇ। ਪਰ ਫਰੀਦ ਜੀ ਨੇ ਇਸ ਸਲੋਕ ਵਿਚ ਇਕ ਬਹੁਤ ਅਨਮੋਲ ਭੇਦ ਖੋਲ੍ਹਕੇ ਰਖ ਦਿਤਾ ਹੈ।

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥ ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥
(ਜਦ ਤੱਕ ਸਾਰੀਆਂ ਕਰਮ ਇੰਦਰੀਆਂ ਵਿਚ ਭਗਤੀ ਕਰਨ ਦੀ ਤਾਕਤ ਸੀ (ਜਾਂ ਤਉ ਖਟਣ ਵੇਲ) ਉਦੋਂ ਤੱਕ ਤਾਂ ਤੂੰ ਮਾਇਆ ਦੇ ਭੋਗਾਂ (ਦੁਨੀ ਸਿਉ) ਵਿੱਚ ਹੀ ਡੁੱਬਿਆ (ਰਤਾ) ਰਿਹਾ। ਜਿਤਨੇ ਵਿਚ ਸਰੀਰਕ ਤਾਕਤ ਖਤਮ ਹੋਣ ਲੱਗੀ ਉਦੋਂ ਹੀ ਮੌਤ ਦਾ ਸਨੇਹਾ ਆ ਗਿਆ (ਮਰਗ ਸਵਾਈ ਨੀਹਿ) ਅਤੇ ਤੂੰ ਦੁਨੀਆਂ ਤੋਂ ਇੰਜ ਹੀ ਚਲਦਾ ਬਣਿਆ (ਤਾਂ ਲਦਿਆ)।

ਪਹਿਲੇ ਸਲੋਕਾਂ ਵਿਚ ਕਰਮ ਇੰਦਰੀਆਂ ਦੇ ਸਵਭਾਵ ਵਲ ਇਸ਼ਾਰਾ ਕੀਤਾ ਗਇਆ ਸੀ ਅਤੇ ਦੱਸਿਆ ਸੀ ਕਿ ਉਹਨਾਂ ਨੂੰ ਭਗਤੀ ਮਾਰਗ ਤੇ ਚੱਲਣ ਲਈ ਕਿਵੇਂ ਤਿਆਰ ਕਰਨਾ ਹੈ। ਇਸ ਸਲੋਕ ਵਿਚ ਦੱਸਦੇ ਹਨ ਕਿ ਦਰਅਸਲ ਇਨਸਾਨ ਕਰਦਾ ਕੁਝ ਹੋਰ ਹੀ ਹੈ। ਜਦ ਤੱਕ ਇਹ ਇੰਦਰੀਆਂ ਨੂੰ ਹਰ ਕੰਮ ਲਈ ਟਰੇਨਿੰਗ ਦਿਤੀ ਜਾ ਸਕਦੀ ਸੀ ਉਸ ਸਮੇਂ ਤਾਂ ਇਨਸਾਨ ਇਹਨਾ ਦਾ ਰਸ ਮਾਨਣ ਵਿਚ ਰੁੱਝ ਜਾਂਦਾ ਹੈ। ਹਰ ਜੀਵ ਦੀ ਇਹੀ ਸਭ ਤੋਂ ਵਡੀ ਸਮੱਸਿਆ ਹੈ। ਜੋ ਸਮਾਂ ਭੋਗਾਂ ਦਾ ਸਵਾਦ ਲੈਣ ਦਾ ਹੈ ਉਹੀ ਸਮਾਂ ਭਗਤੀ ਕਰਨ ਲਈ ਹੈ ਕਿਉਂਕਿ ਦੋਵਾਂ ਕੰਮਾਂ

ਲਈ ਕਰਮ ਇੰਦਰੀਆਂ ਦੀ ਜ਼ਰੂਰਤ ਹੈ। ਜਵਾਨ ਇੰਦਰੀ ਹੀ ਹਿੰਮਤ ਰਖਦੀ ਹੈ ਕਿ ਉਹ ਸੰਜਮ ਰਖਕੇ ਭਗਤੀ ਕਰ ਸੱਕੇ ਅਤੇ ਜਵਾਨ ਇੰਦਰੀ ਹੀ ਮਾਇਆ ਦਾ ਸਵਾਦ ਮਾਣ ਸਕਦੀ ਹੈ। ਇਸ ਖਿਚੋ ਤਾਨ ਵਿਚ ਅਕਸਰ ਮਾਇਆ ਹੀ ਜਿਤਦੀ ਹੈ। ਬਹੁਤ ਵਿਰਲੇ ਜੀਵ ਹਨ ਜੋ ਕਿ ਆਪਣੇ ਆਪ ਤੇ ਕਾਬੂ ਪਾਕੇ ਭਗਤੀ ਵਲ ਮਨ ਨੂੰ ਮੋੜਦੇ ਹਨ। ਪੁਰਾਤਨ ਰਿਸ਼ੀਆਂ ਨੇ ਇਸ ਮੁਸ਼ਕਿਲ ਨੂੰ ਸਾਹਮਣੇ ਰਖਦਿਆਂ ਹੋਇਆਂ ਜੀਵਨ ਦੇ ਚਾਰ ਹਿਸੇ ਕਰ ਦਿਤੇ, ਬ੍ਰਹਮਚਰੀਐ, ਗ੍ਰਿਹਸਤ, ਬਾਨਪ੍ਰਸਤ, ਅਤੇ ਸਨਿਆਸ। ਪਹਿਲਾ ਹਿੱਸਾ ਬਚਪਨ, ਪੜ੍ਹਾਈ ਲਿਖਾਈ, ਅਤੇ ਉਚੀ ਵਿਦਿਆ ਲਈ; ਦੂਜਾ ਹਿੱਸਾ ਵਿਵਾਹ, ਬਚੇ, ਪਰੀਵਾਰ ਆਦਿ ਲਈ; ਤੀਜਾ ਹਿੱਸਾ ਨਵੀਂ ਪੀੜੀ ਨੂੰ ਗਾਈਡ ਕਰਨ ਲਈ, ਅਤੇ ਚੌਥਾ ਹਿੱਸਾ ਭਗਤੀ ਲਈ। ਇਸ ਵੰਡ ਵਿਚ ਮੁਸ਼ਕਿਲ ਇਹ ਬਣ ਗਈ ਕਿ ਜਦ ਇਨਸਾਨ ਚੌਥੇ ਹਿੱਸੇ ਤੇ ਪਹੁੰਚਿਆ ਤਾਂ ਸਾਰੀਆਂ ਹੀ ਕਰਮ ਇੰਦਰੀਆਂ ਭੋਗਾਂ ਕਰਕੇ ਇਤਨੀਆਂ ਕਮਜ਼ੋਰ ਹੋ ਗਈਆਂ ਕਿ ਉਹ ਚਾਹੁੰਦਿਆਂ ਹੋਇਆਂ ਵੀ ਭਗਤੀ ਨਾ ਕਰ ਸਕੀਆਂ ਤੇ ਜੀਵ ਜਿਵੇਂ ਆਇਆ ਸੀ ਉਂਜ ਹੀ ਵਾਪਸ ਚਲਾ ਗਇਆ। ਇਸ ਹਾਲਤ ਨੂੰ ਫਰੀਦ ਜੀ ਇਸ ਸਲੋਕ ਵਿਚ ਬਿਆਨ ਕਰਦੇ ਹਨ ਕਿ ਜਦੋਂ ਤੇ ਨਾਮ ਦੀ ਕਮਾਈ ਕੀਤੀ ਜਾ ਸਕਦੀ ਸੀ ਉਸ ਸਮੇ ਇਨਸਾਨ ਦੁਨਿਆਵੀ ਕਮਾਈ ਵਿਚ ਹੀ ਰੁਝਿਆ ਰਿਹਾ। ਅਤੇ ਜਦ ਨਾਮ ਦੀ ਕਮਾਈ ਦੀ ਯਾਦ ਆਈ ਉਸ ਸਮੇ ਤੱਕ ਕਬਰ ਤਿਆਰ ਹੋ ਗਈ ਕਿਉਂਕਿ ਸਰੀਰ ਦੀ ਸੱਤਿਆ ਖਤਮ ਹੋ ਚੁਕੀ ਸੀ ਤੇ ਮੌਤ ਦਾ ਫਰਿਸ਼ਤਾ ਲੈ ਜਾਣ ਲਈ ਤਿਆਰ ਬੈਠਾ ਹੋਇਆ ਸੀ। ਸੋ ਮਜਬੂਰਨ ਬਿਨਾ ਭਗਤੀ ਕੀਤਿਆਂ ਹੀ ਇਹ ਦੁਨੀਆਂ ਛੱਡਣੀ ਪਈ ।

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥ ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥
(ਅੰਤਰ ਧਿਆਨ ਹੋਣ ਦਾ ਅਭਿਆਸ ਕਰਨਾ ਸ਼ੁਰੂ ਕਰ (ਆਪਣੇ ਅੰਦਰ ਵੇਖ)। ਸਮੇ ਦੀ ਚਾਲ ਨਾਲ ਕਰਮ ਇੰਦਰੀਆਂ ਕਮਜ਼ੋਰ ਹੁੰਦੀਆਂ ਜਾ ਰਹੀਆਂ ਹਨ ਅਤੇ ਅੰਤਮ ਸਮਾਂ ਨੇੜੇ ਆਉਂਦਾ ਜਾ ਰਿਹਾ ਹੈ ।)

ਇਸ ਸਲੋਕ ਦੀ ਪਰਚੱਲਤ ਵਿਆਖਿਆ ਕੁਝ ਇਸਤਰ੍ਹਾਂ ਕੀਤੀ ਗਈ ਹੈ:
"ਹੇ ਫਰੀਦ! ਵੇਖ ਜੋ ਕੁਝ (ਹੁਣ ਤੱਕ) ਹੋ ਚੁੱਕਿਆ ਹੈ (ਉਹ ਇਹ ਹੈ ਕਿ) ਦਾੜ੍ਹੀ ਚਿੱਟੀ ਹੋ ਗਈ ਹੈ, ਮੌਤ ਵਾਲੇ ਪਾਸਿਓਂ ਸਮਾਂ ਨੇੜੇ ਆ ਰਿਹਾ ਹੈ, ਤੇ ਪਿਛਲਾ ਪਾਸਾ (ਜਦੋਂ ਜੰਮਿਆਂ ਸੈਂ) ਦੂਰ (ਪਿਛਾਂਹ) ਰਹਿ ਗਇਆ ਹੈ, (ਸੋ ਹੁਣ ਅੰਞਾਣਾਂ ਵਾਲੇ ਕੰਮ ਨਾਹ ਕਰ, ਤੇ ਅਗਾਂਹ ਦੀ ਤਿਆਰੀ ਲਈ ਕਮਾਈ ਕਰ) ।੯।"

"ਦਾੜੀ ਹੋਈ ਭੂਰ" ਦੇ ਗ੍ਰਾਮਰ ਦੇ ਹਿਸਾਬ ਨਾਲ ਮਤਲਬ ਕੱਢਣ ਕਰਕੇ ਇਹ ਵਿਆਖਿਆ ਬਣ ਗਈ ਹੈ ਅਤੇ ਆਪਣੇ ਵੱਲੋਂ ਸਲੋਕ ਨੂੰ ਵਧਾਉਣਾ ਪੈ ਗਇਆ ਹੈ। ਦਰਅਸਲ "ਦਾੜੀ ਹੋਈ ਭੂਰ" ਇਥੇ ਇਕ ਅਲੰਕਾਰ ਦੇ ਰੂਪ ਵਿਚ ਹੈ, ਅਤੇ ਕਰਮ ਇੰਦਰੀਆਂ ਦੇ ਕਮਜੋਰ ਹੋਣ ਵੱਲ ਇਸ਼ਾਰਾ ਕਰਦੀ ਹੈ। ਇਸੇਤਰ੍ਹਾਂ "ਦੇਖੁ" ਦੇ ਖ ਹੇਠ ਆਉਂਕੜ ਇਕ ਹਾਈਲਾਈਟਰ ਹੈ ਅਤੇ ਇਹ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਇਸਦੇ ਭਾਵ ਨੂੰ ਜ਼ਰਾ ਸੋਚਣਾ ਪਵੇਗਾ, ਇਹ ਸਾਧਾਰਨ ਸ਼ਬਦ ਨਹੀਂ ਹੈ ।"ਦੇਖੁ" ਤੋ ਇਥੇ ਭਾਵ ਹੈ ਆਪਣੇ ਅੰਦਰ ਵਲ ਦੇਖਣਾ ਸ਼ੁਰੂ ਕਰ ਭਾਵ ਕਰਮ ਇੰਦਰੀਆਂ ਨੂੰ ਅੰਦਰ ਵੱਲ ਮੋੜ, ਇਹ ਅਜੇ ਬਾਹਰ ਨਾਲ ਹੀ ਜੁੜਨਾ ਜਾਣਦੀਆਂ ਹਨ। ਇਹ ਅਜੇ ਮਾਇਆ ਨੂੰ ਦੇਖਣ ਵਿਚ ਅਤੇ ਮਾਨਣ ਵਿਚ ਹੀ ਰੁੱਝੀਆਂ ਹੋਈਆਂ ਹਨ। ਇਹਨਾ ਨੂੰ ਅੰਤਰਮੁਖੀ ਹੋਣ ਦੀ ਆਦਤ ਪਾ। ਇਹ ਦਿਨ ਬਦਿਨ ਕਮਜ਼ੋਰ ਹੋ ਰਹੀਆਂ ਹਨ , ਜਵਾਨ ਨਹੀਂ। ਜਿਵੇਂ ਭਗਤ ਕਬੀਰ ਜੀ ਨੇ ਯਾਦ ਦਿਲਾਇਆ ਹੈ:

"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥" (ਪੰਨਾ ੯੧)

ਇਸੇਤਰ੍ਹਾਂ ਫਰੀਦ ਜੀ ਯਾਦ ਦਿਲਾ ਰਹੇ ਹਨ ਕਿ ਸਮੇਂ ਦੀ ਚਾਲ ਕਿਸੇ ਲਈ ਨਹੀਂ ਰੁਕਦੀ। ਹਰ ਸਰੀਰ ਬੁੱਢਾ ਹੋ ਰਿਹਾ ਹੈ, ਮੌਤ ਦਾ ਦਿਨ ਨੇੜੇ ਆ ਰਿਹਾ ਹੈ। ਇਸ ਕਰਕੇ "ਦੇਖੁ"; ਭਾਵ ਅੰਤਰ ਧਿਆਨ ਹੋਣ ਦੀ ਜਾਚ ਸਿੱਖ, ਅਤੇ ਭਗਤੀ ਨਾਲ ਜੁੜ ।

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥
(ਅੰਤਰ ਧਿਆਨ ਹੋਕੇ ਦੇਖ, ਹਰ ਮਿਠਾਸ ਦੇ ਪਿਛੋਕੜ ਵਿਚ ਜ਼ਹਿਰ ਛੁਪਿਆ ਬੈਠਾ ਹੈ। ਇਹ ਉਸ ਮਾਲਿਕ ਦਾ ਬਣਾਇਆ ਹੋਇਆ ਖੇਲ ਹੈ, ਇਸਦਾ ਦੁੱਖੜਾ ਹੋਰ ਕਿਸੇ ਨੂੰ ਕਹਿਣ ਦਾ ਕੋਈ ਫ਼ਾਇਦਾ ਹੀ ਨਹੀਂ ਹੈ)

ਪਹਿਲੇ ਸਲੋਕ ਦੇ ਵਿਚਾਰ ਨੂੰ ਹੀ ਅਗੇ ਚਲਾਇਆ ਜਾ ਰਿਹਾ ਹੈ। ਹਰ ਜੀਵਨ ਯਾਤਰਾ ਦੋ ਪਹਿਲੂਆਂ ਵਿਚ ਗੁਜਰਦੀ ਹੈ, ਜਿੱਥੇ ਰਾਤ ਹੈ, ਉੱਥੇ ਦਿਨ ਹੈ, ਜਿੱਥੇ ਖੁਸ਼ੀ ਹੈ ਉੱਥੇ ਗ਼ਮ ਭੀ ਹੈ। ਇਸ ਖੇਲ ਤੋਂ ਕੋਈ ਨਹੀਂ ਬੱਚ ਸਕਦਾ। ਪਰ ਜਦ ਕਰਮ ਇੰਦਰੀਆਂ ਖੁਸ਼ੀ ਦਾ ਸਵਾਦ ਭੋਗ ਰਹੀਆਂ ਹੁੰਦੀਆਂ ਹਨ, ਉਸ ਸਮੇ ਉਹਨਾਂ ਨੂੰ ਗ਼ਮ ਦੀ ਬਿਲਕੁਲ ਫ਼ਿਕਰ ਨਹੀਂ ਹੁੰਦੀ। ਇਸੇ ਕਰਕੇ ਹਰ ਸੁਖ ਇੱਕ ਰੋਗ ਬਣਕੇ ਰਹਿ ਜਾਂਦਾ ਹੈ। ਫਰੀਦ ਜੀ ਧਿਆਨ ਦਿਵਾਂਦੇ ਹਨ ਕਿ ਆਪਣੇ ਅੰਦਰ ਝਾਤੀ ਮਾਰਕੇ ਵੇਖ। ਤੈਨੂੰ ਪਤਾ ਲੱਗ ਜਾਏਗਾ ਕਿ ਅੱਜ ਜੇਕਰ ਮਿਠਾਸ ਮਿਲ ਰਹੀ

ਹੈ ਤਾਂ ਕਦੀ ਜ਼ਹਿਰ ਵੀ ਚਖਣਾ ਪਵੇਗਾ। ਇਸਤੋਂ ਬਚਣ ਦਾ ਇੱਕੋ ਹੀ ਤਰੀਕਾ ਹੈ ਕਿ ਨਾਮ ਜੱਪਕੇ ਹਮੇਸ਼ਾ ਲਈ ਮਾਇਆ ਦੇ ਬੰਧਨ ਤੋਂ ਆਜ਼ਾਦ ਹੋ ਜਾ। ਸਿਰਫ਼ ਸ਼ਕਾਇਤ ਕਰਨ ਨਾਲ ਕੁਝ ਨਹੀਂ ਬਣਨਾ ਕਿਉਂਕਿ ਜਿਸ ਪਾਸ ਇਹ ਦੁੱਖੜਾ ਰੋਣਾ ਹੈ ਉਸੇ ਨੇ ਤੇ ਇਹ ਰਚਨਾ ਇਸ ਤਰਾਂ ਦੀ ਰਚੀ ਹੈ। ਸੋ ਇਸ ਸ਼ਕਾਇਤ ਦਾ ਕੋਈ ਵੀ ਫਾਇਦਾ ਨਹੀਂ ਹੈ। ਬੱਸ ਇਹਨਾਂ ਕਰਮ ਇੰਦਰੀਆਂ ਨੂੰ ਭਗਤੀ ਨਾਲ ਜੋੜਦੇ ।

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥
ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥
ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥
ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥ ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥

"ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥"
(ਮਾਇਆ ਦੇ ਭੋਗ ਭੋਗਦਿਆਂ ਕਰਮ ਇੰਦਰੀਆਂ (ਅਖਾਂ, ਕੰਨ ਆਦਿ) ਕਮਜ਼ੋਰ (ਪਤੀਣੀਆਂ, ਰੀਣੇ) ਹੋ ਗਈਆਂ ਹਨ।
ਸਾਰੇ ਹੀ ਸਰੀਰ ਉੱਤੇ ਬੁਢਾਪਾ (ਸਾਖ ਪਕੰਦੀ) ਛਾ ਗਇਆ ਹੈ ਅਤੇ ਇਸਦਾ ਰੂਪ ਹੋਰ ਦਾ ਹੋਰ ਹੀ ਬਣ ਗਇਆ ਹੈ (ਹੋਰ ਕਰੇਂਦੀ ਵੰਨ) ।

ਇਸ ਸਲੋਕ ਵਿੱਚ ਫਰੀਦ ਜੀ ਇੱਕ ਯੂਨੀਵਰਸਲ ਸਚਾਈ ਵੱਲ ਇਸ਼ਾਰਾ ਕਰ ਰਹੇ ਹਨ। ਹਰ ਇਨਸਾਨ ਜੋ ਲੰਬੀ ਉਮਰ ਤੱਕ ਜੀਵੇਗਾ, ਉਸਨੂੰ ਤਿੰਨਾ ਆਵਸਥਾਵਾਂ ਵਿਚੋਂ ਲੰਘਣਾ ਪਵੇਗਾ, ਬਚਪਨ, ਜਵਾਨੀ, ਅਤੇ ਬੁਢਾਪਾ। ਬਚਪਨ ਤੇ ਜਵਾਨੀ ਵਿੱਚ ਹਰ ਇਨਸਾਨ ਦੇਖਣ ਵਿਚ ਖ਼ੂਬਸੂਰਤ ਅਤੇ ਮੰਨ ਲੁਭਾਣਾ ਲਗਦਾ ਹੈ। ਸਾਰੀਆਂ ਕਰਮ ਇੰਦਰੀਆਂ ਭਰਪੂਰ ਜੋਬਨ ਤੇ ਹੁੰਦੀਆਂ ਹਨ ਜਿਸ ਕਰਕੇ ਮਾਇਆ ਦੀ ਪੱਕੜ ਬੜੀ ਮਜ਼ਬੂਤ ਹੁੰਦੀ ਹੈ। ਇਸ ਪੱਕੜ ਦਾ ਸਦਕਾ ਇਨਸਾਨ ਮਾਇਆ ਦੇ ਭੋਗਾਂ ਵਿੱਚ ਬਿਲਕੁਲ ਗਵਾਚ ਜਾਂਦਾ ਹੈ ਅਤੇ ਉਸਨੂੰ ਹੋਰ ਕੁਝ ਵੀ ਯਾਦ ਨਹੀਂ ਆਂਉਂਦਾ। ਤੀਸਰੀ ਅਵਸਥਾ ਬੁਢਾਪੇ ਦੀ ਹੈ, ਇਸ ਵਿੱਚ ਸਾਰਾ ਹੀ ਸ਼ਰੀਰ ਕਰੂਪ ਹੋਣਾ ਸ਼ੁਰੂ ਹੋ ਜਾਂਦਾ ਹੈ ਅਤੇ ਸਾਰੀਆਂ ਕਰਮ ਇੰਦਰੀਆਂ ਇਤਨੀਆਂ ਕਮਜ਼ੋਰ ਹੋ ਜਾਂਦੀਆਂ ਹਨ ਕਿ ਹੁਣ ਉਹ ਮਾਇਆ ਦਾ ਕੋਈ ਵੀ ਭੋਗ ਨਹੀਂ ਮਾਣ ਸਕਦੀਆਂ। ਸ਼ਰੀਰ ਦੀਆਂ ਝੁਰੜੀਆਂ ਵੇਖਕੇ ਇਹ ਯਕੀਨ ਹੀ ਨਹੀਂ ਆਉਂਦਾ ਕਿ ਇਹੀ ਸ਼ਰੀਰ ਕਦੇ ਇਤਨਾ ਖ਼ੂਬਸੂਰਤ ਸੀ। ਜੇਕਰ ਉਸ ਸਮੇਂ ਪਰਮਾਤਮਾ ਦੀ ਯਾਦ ਆਵੇ ਵੀ ਤਾਂ ਬਿਮਾਰੀਆਂ ਨਾਲ ਗ੍ਰਸਤ ਸ਼ਰੀਰ ਭਗਤੀ ਕਰ ਹੀ ਨਹੀਂ ਪਾਂਦਾ। ਇਸ ਕਰਕੇ ਫਰੀਦ ਜੀ ਇਸ ਤਸਵੀਰ ਦੀ ਯਾਦ ਕਰਵਾਕੇ ਮਾਨੋ ਇਹ ਕਹਿ ਰਹੇ ਹਨ ਕਿ ਭਗਤੀ ਕਰਨ ਲਈ ਵੀ ਜਵਾਨ ਅਤੇ ਤੰਦਰੁਸਤ ਸ਼ਰੀਰ ਦੀ ਲੋੜ ਹੈ ਸੋ ਇਹ ਵੇਲਾ ਹੱਥੋਂ ਨਹੀਂ ਗੁਵਾਉਣਾ ਚਾਹੀਦਾ ।

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥
(ਕੁਝ ਤਾਂ ਅਗਿਆਨਤਾ (ਕਾਲੀਂ) ਕਰਕੇ ਪ੍ਰਭੂ ਮਿਲਣ ਦਾ ਆਨੰਦ ਨਹੀਂ ਮਾਣ ਸਕਦੇ (ਨ ਰਾਵਿਆ)। ਵਿਰਲੇ ਹੀ ਗਿਆਨਵਾਨ (ਧਉਲੀ = ਰੌਸ਼ਨੀ) ਹੋ ਕੇ ਵੀ ਇਸ ਅਵਸਥਾ ਨੂੰ ਪ੍ਰਾਪਤ ਕਰ ਪਾਂਦੇ ਹਨ। ਜੋ ਪ੍ਰਭੂ ਨਾਲ ਸਹੀ ਪ੍ਰੇਮ ਕਰ ਪਾਂਦੇ ਹਨ ਉਹਨਾਂ ਤੇ ਹੀ ਇਹ ਅਨੋਖਾ ਰੰਗ ਚੜ੍ਹਦਾ ਹੈ ।)

ਇਸ ਸਲੋਕ ਦੀ ਪਰਚੱਲਤ ਵਿਆਖਿਆ ਬੜੀ ਹੀ ਅਜੀਬ ਹੈ। ਜਿਵੇਂ ਕਿ:

"ਹੇ ਫਰੀਦ! ਕਾਲੇ ਕੇਸਾਂ ਦੇ ਹੁੰਦਿਆਂ ਜਿਨ੍ਹਾਂ ਨੇ ਪਤੀ-ਪ੍ਰਭੂ ਨਾਲ ਪਿਆਰ ਨਹੀਂ ਕੀਤਾ, ਉਨ੍ਹਾਂ ਵਿੱਚੋਂ ਕੋਈ ਵਿਰਲਾ ਹੀ ਧਉਲੇ ਆਇਆਂ (ਭਾਵ, ਬਿਰਧ ਉਮਰੇ) ਰੱਬ ਨੂੰ ਯਾਦ ਕਰ ਸਕਦਾ ਹੈ ।"

ਵਿਆਖਿਆਕਾਰ ਨੂੰ ਸ਼ਾਇਦ ਇਹ ਯਾਦ ਹੀ ਨਹੀਂ ਰਿਹਾ ਕਿ ਸ੍ਰੀ ਗੁਰੂ ਅਮਰ ਦਾਸ ਜੀ ਨੇ ੬੨ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਸਹੀ ਤਰੀਕੇ ਨਾਲ ਸ਼ਬਦ ਦੀ ਕਮਾਈ ਕਰਨੀ ਸਿੱਖੀ ਅਤੇ ੭੪ ਸਾਲ ਦੀ ਉਮਰ ਵਿਚ ਬ੍ਰਹਮ ਗਿਆਨ ਦਾ ਪ੍ਰਸਾਦ ਪਾਇਆ ਸੀ। ਇਸੇਤਰ੍ਹਾਂ ਦੇ ਭੁਲੇਖਿਆਂ ਤੋਂ ਬਚਣ ਲਈ ਹੀ ਸ੍ਰੀ ਗੁਰੂ ਅਮਰ ਦਾਸ ਜੀ ਨੇ ੧੩ਵਾਂ ਸਲੋਕ ਸਾਨੂੰ ਬਖਸ਼ਿਸ ਕੀਤਾ ਸੀ। ਪਰ ਅਸੀਂ ਬਜਾਏ ਗੁਰੂ ਦੀ ਮੱਤ ਵਰਤੀਏ, ਆਪਣੀ ਮੱਤ ਵਰਤਣ ਦੀ ਜ਼ਿੱਦ ਹੀ ਕਰਕੇ ਬੈਠ ਗਏ ਹਾਂ ਅਤੇ ਇਸੇ ਕਰਕੇ ਹੀ ਸਾਡੇ ਕੋਲੋਂ ਗੁਰਬਾਣੀ ਦੇ ਅਧਿਆਤਮਿਕ ਭੇਦ ਦਿਨ ਬਦਿਨ ਖੁੰਝਦੇ ਜਾ ਰਹੇ ਹਨ ।

ਭਗਤੀ ਮਾਰਗ ਪ੍ਰੇਮ ਦਾ ਮਾਰਗ ਹੈ। ਪ੍ਰਮਾਤਮਾ ਤਾਂ ਸਭਨੂੰ ਹਮੇਸ਼ਾ ਹੀ ਪਿਆਰ ਕਰਦਾ ਹੈ। ਪਰ ਇਨਸਾਨ ਉਸ ਪਿਆਰ ਨੂੰ ਮਹਿਸੂਸ ਕਰਨ ਵਿਚ ਨਾਕਾਮ ਰਹਿੰਦਾ ਹੈ, ਇਸ ਲਈ ਜੀਵ ਦੇ ਪ੍ਰਮਾਤਮਾ ਨਾਲ ਸ਼ਿਕਵੇ, ਮੰਗਾਂ, ਆਦਿ ਕਦੀ ਮੁਕਦੇ ਹੀ ਨਹੀਂ। ਦੂਜੇ ਪਾਸੇ ਇਨਸਾਨ ਪ੍ਰਮਾਤਮਾ ਨਾਲ ਆਪ ਪਿਆਰ ਕਰਨ ਅਤੇ ਨਿਭਾਉਣ ਵਿਚ ਬਹੁਤ ਹੀ ਊਣਾ ਰਹਿ ਜਾਂਦਾ ਹੈ। ਜੀਵ ਦੇ ਪਿਆਰ ਵਿਚ ਵੀ ਕਈ ਤਰ੍ਹਾਂ ਦੀਆਂ

ਖ਼ੁਦਗ਼ਰਜ਼ੀਆਂ ਛੁਪੀਆਂ ਹੁੰਦੀਆਂ ਹਨ। ਸਾਡੇ ਕੋਲੋ ਤਾਂ ਪਿਆਰ ਦੀ ਪਰੀਭਾਸ਼ਾ ਹੀ ਗਵਾਚ ਗਈ ਹੈ। ਫਰੀਦ ਜੀ ਇਸ ਸਮੁਚੇ ਸਲੋਕ ਵਿੱਚ ਇੱਕ ਸਚੇ ਤੇ ਸੁਚੇ ਪਿਆਰ ਵੱਲ ਇਸ਼ਾਰਾ ਕਰ ਰਹੇ ਹਨ (ਪਿਰਹੜੀ)। ਕਾਲੇ ਕੇਸਾਂ ਤੋਂ ਭਾਵ ਜਵਾਨੀ ਨਹੀਂ ਹੈ ਬਲਕਿ ਅਗਿਆਨਤਾ ਦੇ ਹਨੇਰੇ ਅਤੇ ਕਾਲਖ ਵੱਲ ਇਸ਼ਾਰਾ ਕੀਤਾ ਗਿਆ ਹੈ। ਇਸੇ ਤਰ੍ਹਾਂ ਧੌਲੀ ਕਹਿਕੇ ਅੱਖਰੀ ਗਿਆਨ ਵਲ ਇਸ਼ਾਰਾ ਕੀਤਾ ਗਿਆ ਹੈ। ਅੱਖਰੀ ਗਿਆਨ ਰੌਸ਼ਨੀ ਨਹੀਂ ਕਹਿਲਾ ਸਕਦਾ, ਉਹ ਧੁੰਦਲਾ ਹੀ ਹੋ ਸਕਦਾ ਹੈ, ਇਹ ਬੁਢਾਪੇ ਵੱਲ ਇਸ਼ਾਰਾ ਨਹੀਂ ਹੈ। ਫਰੀਦ ਜੀ ਕਹਿ ਰਹੇ ਹਨ ਕਿ ਅਗਿਆਨਤਾ ਵਿੱਚ ਤਾਂ ਉਸਦੇ ਮਿਲਾਪ ਦਾ ਆਨੰਦ ਮਾਣਿਆ ਹੀ ਨਹੀਂ ਜਾ ਸਕਦਾ। ਪਰ ਜਿੰਨਾ ਨੂੰ ਥੋੜਾ ਬਹੁਤ ਗਿਆਨ ਪ੍ਰਾਪਤ ਹੁੰਦਾ ਹੈ ਉਹ ਵੀ ਉਸ ਗਿਆਨ ਵਿਚ ਗਵਾਚ ਜਾਂਦੇ ਹਨ ਅਤੇ ਆਪਣੇ ਆਪਣੇ ਡੇਰੇ ਅਤੇ ਟਕਸਾਲਾਂ ਬਣਾਕੇ ਬੈਠ ਜਾਂਦੇ ਹਨ। ਕੋਈ ਵਿਰਲਾ ਹੀ ਹੈ ਜੋ ਇਸ ਚੁੰਝ ਗਿਆਨ ਦੀ ਪੱਕੜ ਤੋਂ ਬਚਕੇ ਪਰਮ ਅਵਸਥਾ ਤਕ ਪੁਜਦਾ ਹੈ। ਗੁਰਬਾਣੀ ਇਕ ਹੋਰ ਥਾਂ ਤੇ ਵੀ ਇਹ ਇਸ਼ਾਰਾ ਕਰਦੀ ਹੈ :

"ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥" (ਪੰਨਾ ੭)

ਗਿਆਨ ਦੀ ਪੱਕੜ ਬਹੁਤ ਹੀ ਪਰਬਲ ਹੈ ਕਿਉਂਕਿ ਇਸ ਵਿਚ ਵੀ ਇਕ ਖਾਸ ਤਰ੍ਹਾਂ ਦਾ ਸਵਾਦ ਹੈ, ਅਨੰਦ ਹੈ। ਆਮ ਤੌਰ ਤੇ ਜੀਵ ਬੱਸ ਗਿਆਨਮਈ ਗੱਲਾਂ ਕਰ ਕਰਕੇ ਹੀ ਖੁਸ਼ ਹੁੰਦਾ ਰਹਿੰਦਾ ਹੈ ਅਤੇ ਇਸ ਨਾਲ ਉਸਦੀ ਅਗਲੀ ਯਾਤਰਾ ਬਿਲਕੁਲ ਬੰਦ ਹੋ ਜਾਂਦੀ ਹੈ। ਇਸੇ ਹੀ ਖ਼ਤਰੇ ਵਲ ਇੱਥੇ ਇਸ਼ਾਰਾ ਕੀਤਾ ਗਇਆ ਹੈ। ਪ੍ਰੇਮਾ ਭਗਤੀ ਮਾਰਗ ਤੇ ਚਲਣ ਵਾਲਾ ਜਿਤਨਾ ਚਿਰ ਪ੍ਰਭੂ ਪ੍ਰਾਪਤੀ ਨਾ ਹੋ ਜਾਵੇ ਹੋਰ ਕਿਸੇ ਪੜਾਵ ਤੇ ਰੁਕਕੇ ਸਵਾਦ ਨਹੀਂ ਲੈਂਦਾ। ਫਰੀਦ ਜੀ ਸਮਝਾ ਰਹੇ ਹਨ ਕਿ ਜੇਕਰ ਜੀਵਨ ਵਿਚ ਪਰਮ ਆਨੰਦ ਦੀ ਚਾਹ ਰਖਦਾ ਹੈਂ ਤਾਂ ਪਰਮੇਸ਼ਰ ਨਾਲ ਸਹੀ ਰੂਪ ਵਿਚ ਪਿਆਰ ਕਰ, ਤਾਂ ਹੀ ਤੇਰੇ ਜੀਵਨ ਤੇ ਅਨੋਖਾ ਰੰਗ ਚੜ ਸਕੇਗਾ ।

ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥
(ਕੋਈ ਅਗਿਆਨੀ ਹੋਵੇ ਅਤੇ ਭਾਵੇ ਗਿਆਨਵਾਨ, ਪ੍ਰਮਾਤਮਾ ਤਾਂ ਸਭ ਲਈ ਹਮੇਸ਼ਾ ਹੀ ਹੈ ਬਸ਼ਰਤਿ ਉਸਨੂੰ ਕੋਈ ਆਪਣੀ ਯਾਦ ਵਿੱਚ ਰੱਖੇ ਤਾਂ। ਪਿਆਰ ਇਕ ਐਸਾ ਜਜ਼ਬਾ ਹੈ ਜੋ ਜ਼ਬਰਦਸਤੀ ਨਹੀਂ ਪੈਦਾ ਕੀਤਾ ਜਾ ਸਕਦਾ ਭਾਵੇਂ ਕੋਈ ਕਿਤਨੀ ਕੋਸ਼ਿਸ਼ ਕਰ ਲਵੇ। ਇਹ ਤਾਂ ਮਾਲਕ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦਾ ਹੈ ਅਤੇ ਉਹ ਇਹ ਪ੍ਰਸਾਦ ਜਿਸਨੂੰ ਚਾਹੇ ਦੇ ਸਕਦਾ ਹੈ ।)

ਫਰੀਦ ਜੀ ਇਹ ਇਸ਼ਾਰਾ ਕਰਨ ਤੋਂ ਕਿ "ਕਰਿ ਸਾਂਈ ਸਿਉ ਪਿਰਹੜੀ" ਆਮ ਇਨਸਾਨ ਨੂੰ ਇਹ ਭੁਲੇਖਾ ਲੱਗ ਸਕਦਾ ਕਿ ਪਿਆਰ ਕਰਨਾ ਜਾਂ ਨਾ ਕਰਨਾ ਉਸਦੇ ਵਸ ਵਿਚ ਹੈ। ਦੂਜੇ ਜੇਕਰ ਕੋਈ ਇਹ ਕਹੇ ਕਿ ਮੈਂ ਪਿਆਰ ਕਰਦਾ ਹਾਂ ਤਾਂ ਇਸ ਵਿਚ ਹੰਕਾਰ ਅਤੇ ਹਉਮੈਂ ਦੀ ਬਦਬੂ ਪੈਦਾ ਹੋਣ ਦਾ ਖ਼ਤਰਾ ਹੈ। ਸੱਚੇ ਪਿਆਰ ਵਿਚ "ਮੈਂ" ਦੀ ਭਾਵਨਾ ਹੋ ਹੀ ਨਹੀਂ ਸਕਦੀ। ਪਿਆਰ ਕਰਨ ਵਾਲੇ ਲਈ ਸਭ ਕੁਝ ਪ੍ਰੇਮੀ (ਦੂਜਾ) ਹੀ ਹੁੰਦਾ ਹੈ। ਤੀਜੇ ਪਿਆਰ ਹੋਣ ਲਈ ਜਵਾਨੀ ਜਾਂ ਬੁਢਾਪੇ ਨਾਲ ਕੋਈ ਸਬੰਧ ਹੀ ਨਹੀਂ। ਇਨਾਂ ਵਿਚਾਰਾਂ ਨੂੰ ਸਾਹਮਣੇ ਰਖਦਿਆਂ ਹੋਇਆਂ ਤੀਸਰੇ ਮਹਿਲ ਵਲੋਂ ਇਹ ਖੁਲਾਸਾ ਆਇਆ ਕਿ ਪ੍ਰਮਾਤਮਾ ਤਾਂ ਸਦਾ ਹੀ ਹੈ, ਭਾਵੇ ਕੋਈ ਜਵਾਨੀ ਵਿੱਚ ਹੈ ਜਾਂ ਬੁਢਾਪੇ ਵਿਚ। ਸਵਾਲ ਤਾਂ ਇਹ ਹੈ ਕਿ ਜੀਵ ਉਸਨੂੰ ਯਾਦ ਕਰਦਾ ਹੈ ਕਿ ਨਹੀਂ। ਬਾਕੀ ਜੋ ਪਿਆਰ ਦੀ ਭਾਵਨਾ ਹੈ ਇਹ ਸਿਰਫ ਚਾਹੁਣ ਨਾਲ ਹੀ ਨਹੀਂ ਪੈਦਾ ਹੁੰਦੀ। ਇਹ ਪ੍ਰਸਾਦ ਉਹ ਜਿਸਨੂੰ ਚਾਹੇ ਉਸਨੂੰ ਹੀ ਮਿਲਦਾ ਹੈ। ਜੀਵ ਤਾਂ ਸਿਰਫ ਉਸਦੇ ਨਾਮ ਜੱਪਣ ਦਾ ਉਪਰਾਲਾ ਹੀ ਕਰ ਸਕਦਾ ਹੈ, ਬਾਕੀ ਸਭ ਕੁੱਝ ਉਸਦੇ ਹੱਥ ਹੈ।

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥ ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
(ਜੋ ਅਖਾਂ (ਲੋਇਣ) ਕਦੀ ਇਤਨੀਆਂ ਖ਼ੂਬਸੂਰਤ ਸਨ ਕਿ ਸਾਰਾ ਜਗਤ ਉਸ ਵੱਲ ਖਿੱਚਿਆ ਜਾਂਦਾ ਸੀ (ਜਗੁ ਮੋਹਿਆ), ਜੋ ਇਤਨੀਆਂ ਨਾਜ਼ੁਕ ਸਨ ਕਿ ਕੱਜਲ ਦੀ ਇਕ ਧਾਰ ਵੀ ਨਹੀਂ ਸਹਾਰਦੀਆਂ ਸਨ (ਕਜਲ ਰੇਖ ਨ ਸਹਦਿਆ), ਉਹਨਾਂ ਵਲ ਧਿਆਨ ਨਾਲ ਵੇਖਣ (ਮੈ ਡਿਠੁ) ਤੇ ਪਤਾ ਲਗਦਾ ਹੈ ਕਿ ਉਹਨਾਂ ਵਿੱਚ ਅੱਜ ਕੱਲ ਪੰਛੀਆਂ ਨੇ ਆਪਣੇ ਆਲ੍ਹਣੇ ਬਣਾਏ ਹੋਏ ਹਨ (ਸੂਇ ਬਹਿਠੁ) ।)

ਇਸ ਸਲੋਕ ਵਿਚ ਫਰੀਦ ਜੀ ਸੱਚੇ ਪਿਆਰ ਦੇ ਮਜ਼ਮੂਨ ਨੂੰ ਹੀ ਅੱਗੇ ਚਲਾ ਰਹੇ ਹਨ। ਜਿੰਨਾਂ ਜੀਵਾਂ ਨੇ ਉਸ ਪ੍ਰਭੂ ਨਾਲ ਪਿਆਰ ਨਿਭਾਉਣ ਦੀ ਜਾਚ ਸਿੱਖਣ ਤੋਂ ਮੂੰਹ ਮੋੜ ਲਿਆ, ਉਹ ਮਾਇਆ ਦੇ ਭੋਗਾਂ ਵਿਚ ਰੁੱਝ ਗਏ। ਜਵਾਨੀ ਦਾ ਨਸ਼ਾ ਉਹਨਾਂ ਦੇ ਹੰਕਾਰ ਨੂੰ ਇੰਜ ਵਧਾਉਦਾ ਚਲਾ ਗਿਆ ਕਿ ਕੱਜਲ ਵਰਗੀ ਬਾਰੀਕ ਤੇ ਨਾਜ਼ੁਕ ਚੀਜ ਵੀ ਉਹਨਾਂ ਅੱਖਾਂ ਵਿੱਚ ਰੜਕਣ ਲੱਗ ਪਈ। ਪਰ ਜੇਕਰ ਧਿਆਨ ਦੀ ਨਿਗਾਹ ਨਾਲ ਦੇਖਿਆ ਜਾਵੇ ਤਾਂ ਖੋਪੜੀ ਵਿਚ ਜਿਥੇ ਅਖਾਂ ਦੀ ਜਗਹ ਹੈ ਉਥੇ ਮਰਨ ਤੋਂ ਬਾਦ ਪੰਛੀ ਆਪਣੇ ਆਲ੍ਹਣੇ ਪਾ ਲੈਂਦੇ ਹਨ। ਫਰੀਦ ਜੀ ਇਸਲਾਮ ਮੱਤ ਦੀ ਉਸ ਰਸਮ ਵੱਲ ਇਸ਼ਾਰਾ ਕਰ ਰਹੇ ਹਨ ਜਿਸ ਵਿੱਚ ਕਿ ਮੌਤ ਤੋਂ ਬਾਦ ਸ਼ਰੀਰ ਨੂੰ ਜ਼ਮੀਨ ਵਿੱਚ ਦਫਨਾ ਦਿੱਤਾ ਜਾਂਦਾ ਹੈ। ਥੋੜੀ ਦੇਰ ਬਾਦ ਸਾਰਾ ਸ਼ਰੀਰ ਦਾ ਸਾਰਾ ਮਾਸ ਗਲ ਜਾਂਦਾ ਹੈ ਅਤੇ ਸਿਰਫ ਹੱਡੀਆਂ ਦਾ ਪਿੰਜਰ ਹੀ ਬਚਦਾ ਹੈ ਜੋ ਕਿ ਪੰਛੀਆਂ ਦੇ ਰਹਿਣ ਦੀ ਜਗਹ ਬਣ

ਜਾਂਦੀ ਹੈ। ਉਸ ਅਵਸਥਾ ਵੱਲ ਧਿਆਨ ਦਿਵਾਕੇ ਫਰੀਦ ਜੀ ਕਹਿ ਰਹੇ ਹਨ ਕਿ ਜਦ ਪਤਾ ਹੈ ਕਿ ਹਰ ਸ਼ਰੀਰ ਦਾ ਅੰਤ ਇਹੋ ਜਿਹਾ ਹੀ ਹੈ ਤਾਂ ਫਿਰ ਇਸਨੂੰ ਇਤਨਾ ਨਾਜ਼ੁਕ ਪੁਣੇ ਵਿੱਚ ਰੱਖਣ ਦਾ ਕੀ ਫਾਇਦਾ। ਇਹਦੇ ਨਾਲੋਂ ਤੇ ਇਹ ਚੰਗਾ ਹੁੰਦਾ ਕਿ ਉਹੀ ਸਮਾਂ ਉਸਦੇ ਪਿਆਰ ਦੇ ਪਾਤਰ ਬਣਨ ਵਿੱਚ ਬਿਤਾਇਆ ਜਾਂਦਾ ।

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥
(ਬ੍ਰਹਮ ਗਿਆਨੀਆਂ ਵਲੋਂ) ਕੂਕ ਕੂਕ ਕੇ (ਕੂਕੇਦਿਆ), ਚਾਂਗਰਾਂ ਮਾਰ ਮਾਰ ਕੇ (ਚਾਂਗੇਦਿਆ) ਹਮੇਸ਼ਾ ਤੋਂ ਮੱਤ ਦਿੱਤੀ ਜਾ ਰਹੀ ਹੈ (ਮਤੀ ਦੇਦਿਆ ਨਿਤ), ਪਰ ਮਾਇਆ (ਸ਼ੈਤਾਨ) ਨੇ ਜੀਵ ਦੇ ਮਨ ਨੂੰ ਇੰਜ ਵਿਗਾੜ ਦਿੱਤਾ ਹੈ (ਵੰਞਾਇਆ) ਕਿ ਉਸਦਾ ਮਨ ਪ੍ਰਮਾਤਮਾ ਵਲ ਮੁੜਦਾ ਹੀ ਨਹੀਂ)

ਪ੍ਰਭੂ ਭਗਤੀ ਕੋਈ ਨਵੀਂ ਗਲ ਨਹੀਂ ਹੈ। ਜਦ ਤੋਂ ਇਨਸਾਨ ਨੂੰ ਸੋਝੀ ਆਈ ਹੈ ਕੁਦਰਤ ਬ੍ਰਹਮ ਗਿਆਨੀਆਂ ਨੂੰ ਇਸ ਧਰਤੀ ਤੇ ਭੇਜਦੀ ਰਹੀ ਹੈ। ਫਰੀਦ ਜੀ ਆਪਣੇ ਉਸੇ ਮਜ਼ਮੂਨ ਨੂੰ ਅੱਗੇ ਚਲਾ ਰਹੇ ਹਨ ਜਿਹੜਾ ਉਹ ਪਿੱਛੇ ਕਹਿ ਚੁੱਕੇ ਹਨ "ਕਰਿ ਸਾਂਈ ਸਿਉ ਪਿਰਹੜੀ", ਪ੍ਰਭੂ ਨਾਲ ਸੱਚਾ ਪਿਆਰ ਕਰਨਾ। ਇਸ ਸਲੋਕ ਵਿੱਚ ਜੋ ਬਹੁਤੀ ਮੁਸ਼ਕਲ ਹੈ ਉਸ ਵਲ ਧਿਆਨ ਦਿਵਾਉਂਦੇ ਹਨ ਅਤੇ ਦਸਦੇ ਹਨ ਕਿ ਹਰ ਪੈਗੰਬਰ ਇਸ ਧਰਤੀ ਤੇ ਚਿਲਾ ਚਿਲਾ ਕੇ ਕਹਿ ਚੁੱਕਾ ਹੈ ਕਿ ਜੀਵਨ ਦਾ ਅੰਤ ਕੋਈ ਬਹੁਤ ਵਧੀਆ ਨਹੀਂ ਹੈ ਸੋ ਉਸ ਪ੍ਰਮਾਤਮਾ ਨਾਲ ਪਿਆਰ ਪਾ ਤਾਂਕਿ ਤੇਰਾ ਇਸ ਬੰਧਨ ਤੋਂ ਛੁਟਕਾਰਾ ਹੋ ਸਕੇ। ਪਰ ਮਾਇਆ ਦੀ ਪੱਕੜ ਇਤਨੀ ਮਜ਼ਬੂਤ ਹੋ ਗਈ ਹੈ ਕਿ ਇਨਸਾਨ ਭੋਗਾਂ ਨੂੰ ਹੀ ਮਾਨਣ ਵਿੱਚ ਗਵਾਚਿਆ ਪਇਆ ਹੈ ਅਤੇ ਉਸਦਾ ਮਨ ਪ੍ਰਮਾਤਮਾ ਵਾਲੇ ਪਾਸੇ ਮੁੜਦਾ ਹੀ ਨਹੀਂ। ਇਸੇ ਕਰਕੇ ਉਸਦੀ ਕਿਰਪਾ ਦੇ ਪ੍ਰਸਾਦ ਦੀ ਮੰਗ ਹੈ। ਜੇਕਰ ਹੋਰ ਮੰਗਾਂ ਦੀ ਥਾਂ ਕਦੀ ਇਨਸਾਨ ਉਸ ਕੋਲੋਂ ਇਸ ਪਿਆਰ ਦਾ ਪ੍ਰਸਾਦ ਮੰਗ ਲਵੇ ਤਾਂ ਹੀ ਇਹ ਜੀਵਨ ਸਫਲ ਹੋ ਸਕਦਾ ਹੈ।

ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥ ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥ ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥ ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥

ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
(ਪੈਰਾਂ ਦੀ ਦਭੁ "ਮਿਟੀ" ਬਣ ਜਾ ਜੇਕਰ ਪ੍ਰਮਾਤਮਾ ਦੀ ਝਲਕ ਹਰ ਥਾਂ ਅਤੇ ਹਰ "ਸਭੁ" ਹਾਲਤ ਵਿਚ ਦੇਖਣੀ ਚਾਹੁੰਦਾ ਹੈਂ)

ਫਰੀਦ ਜੀ ਪਿਛਲੇ ਸਲੋਕਾਂ ਵਿਚ ਇਹ ਦਸ ਆਏ ਹਨ ਕਿ ਪ੍ਰਭੂ ਨਾਲ ਪਿਆਰ ਹੋਣਾ ਜ਼ਰੂਰੀ ਹੈ। ਪਰ ਮਹਾਂਪੁਰਸ਼ਾ ਦੇ ਇਤਨਾ ਸਮਝਾਉਂਦਿਆਂ ਦੇ ਬਾਵਜੂਦ ਵੀ ਮਨ ਇਸ ਪਾਸੇ ਵਲ ਮੁੜਦਾ ਨਹੀਂ ਕਿਉਂਕਿ ਮਾਇਆ ਰੂਪੀ ਸ਼ੈਤਾਨ ਦਾ ਪ੍ਰਭਾਵ ਬਹੁਤ ਪ੍ਰਬਲ ਹੈ। ਹੁਣ ਦਸਦੇ ਹਨ ਕਿ ਉਸ ਪ੍ਰਭਾਵ ਦੇ ਇਤਨਾ ਸ਼ਕਤੀਸ਼ਾਲੀ ਹੋਣ ਦਾ ਕੀ ਕਾਰਨ ਹੈ। ਮਾਇਆ ਦਾ ਸਭ ਤੋਂ ਵਡਾ ਸਵਾਦ ਹੈ ਹਉਮੈਂ ਦੀ ਪੂਰਣਤਾ। ਮਾਇਆ ਵਿੱਚੋਂ ਹਰ ਸਮੇਂ ਇਹੀ ਆਵਾਜ਼ ਆਂਉਦੀ ਹੈ ਕਿ "ਤੇਰੇ ਵਰਗਾ ਹੋਰ ਕੋਈ ਨਹੀਂ, ਤੂੰ ਹਮੇਸ਼ਾਂ ਹੀ ਸਹੀ ਹੁੰਦਾ ਹੈਂ ਤੇ ਬਾਕੀ ਸਭ ਦੁਨੀਆਂ ਗ਼ਲਤ ਹੁੰਦੀ ਹੈ। ਇਹ ਵਿਚਾਰ ਹਰ ਇੱਕ ਲਈ ਬੜਾ ਹੀ ਸੁਖਦਾਈ ਲਗਦਾ ਹੈ। ਇਸ ਕਰਕੇ ਉਹ ਇਸ ਹੰਕਾਰ ਨੂੰ ਸੰਭਾਲਕੇ ਰਖਦਾ ਹੈ। ਪ੍ਰੰਤੂ ਪਿਆਰ ਦੀ ਦੁਨੀਆਂ ਵਿਚ ਹੰਕਾਰ ਨਾਲ ਦੀ ਕੋਈ ਚੀਜ ਰਹਿ ਹੀ ਨਹੀਂ ਸਕਦੀ। ਜਿਥੇ "ਮੈਂ" ਖੜੀ ਹੈ ਉਥੇ "ਤੂੰ" ਕਦੀ ਨਹੀਂ ਹੋ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:

"ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥" (ਪੰਨਾ ੬੫੭)

ਇਸ ਵਿਚਾਰ ਨੂੰ ਫਰੀਦ ਜੀ ਇੰਜ ਕਹਿ ਰਹੇ ਹਨ ਕਿ ਜੇਕਰ ਤੈਨੂੰ ਪ੍ਰਭੂ ਮਿਲਣ ਦੀ ਚਾਹ ਹੈ ਤਾਂ ਪੈਰਾਂ ਦੀ ਦੱਭ ਵਰਗਾ ਬਣ ਜਾ। 'ਦਭ' ਤੋਂ ਭਾਵ ਹੈ ਉਹ ਸੁੱਕਾ ਹੋਇਆ ਘਾਹ ਜਿਹੜਾ ਗਿੱਲੀ ਜ਼ਮੀਨ ਉਤੇ ਚਲਣ ਲਈ ਪੈਰਾਂ ਥਲੇ ਖਿਲਾਰਿਆ ਜਾਂਦਾ ਹੈ। ਇਸ ਤੋ ਭਾਵ ਹੈ ਕਿ ਆਪਣੀ ਹਉਮੈਂ ਨੂੰ ਜ਼ਮੀਨ ਦੇ ਤਲ ਤੇ ਲੈ ਜਾ, ਮਿੱਟੀ ਨਾਲ ਮਿੱਟੀ ਹੋ ਜਾ। ਇਹੀ ਵਿਚਾਰ ਹੇਠ ਲਿਖੀ ਤੁਕ ਵਿਚ ਦਿਤਾ ਗਿਆ ਸੀ:

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥" (ਪੰਨਾ ੧੪੧੨)

ਇਥੇ ਵੀ ਪ੍ਰੇਮ ਦੀ ਖੇਡ ਦੀ ਗਲ ਹੋ ਰਹੀ ਹੈ ਅਤੇ "ਤਲੀ" ਤੋਂ ਭਾਵ ਹਥ ਦੀ ਤਲੀ ਨਹੀਂ ਸੀ ਬਲਕਿ ਜ਼ਮੀਨ ਦਾ ਤਲ ਸੀ। ਇਹ ਸਾਡੀ ਭੁੱਲ ਦਾ ਨਤੀਜਾ ਹੈ ਕਿ ਅਸੀਂ ਇਹਨਾ ਤੁਕਾਂ ਨੂੰ ਸਹੀ ਨਾ ਸਮਝਣ ਕਰਕੇ ਕੁਝ ਹੋਰ ਹੀ ਮਤਲਬ ਕਢੀ ਬੈਠੇ ਹਾਂ। ਪਰ ਮਾਇਆ ਦੇ ਪਰਭਾਵ ਹੇਠ ਕੋਈ ਇਹ ਕੁਰਬਾਨੀ ਕਰਨ ਲਈ ਤਿਆਰ ਨਹੀਂ ਹੁੰਦਾ। ਜੋ ਇਸ ਭੇਦ ਨੂੰ ਸਮਝਕੇ ਉਸ ਮਾਰਗ ਤੇ ਚਲ ਪੈਂਦੇ ਹਨ ਉਹਨਾ ਲਈ ਅਗੇ ਫੁਰਮਾਂਦੇ ਹਨ:

ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
"ਜਿਵੇਂ ਜਿਵੇਂ ਉਹ ਦੱਭ ਕਿਸੇ (ਬਿਆ) ਕੋਲੋਂ ਤੋੜੀ (ਛਿਜਹਿ) ਅਤੇ ਪੈਰਾਂ ਥੱਲੇ ਮਸਲੀ (ਲਤਾੜੀਅਹਿ) ਜਾਏਗੀ ਤਿਵੇਂ ਤਿਵੇਂ ਪ੍ਰਭੂ ਪਿਆਰ ਦਾ ਦਰਵਾਜ਼ਾ ਖੁਲ੍ਹਦਾ ਜਾਏਗਾ (ਦਰਿ ਵਾੜੀਅਹਿ) ।"

ਜਿਹੜਾ ਜਗਿਆਸੂ ਇਸ ਰਾਹ ਤੇ ਚਲਣਾ ਸ਼ੁਰੂ ਕਰੇਗਾ ਉਸਨੂੰ ਪਤਾ ਲਗੇਗਾ ਕਿ ਹਾਉਮੈਂ ਛੱਡਣ ਲਈ ਕੋਈ ਵੀ ਸ਼ਰਤ ਨਹੀ ਰੱਖੀ ਜਾ ਸਕਦੀ। ਜਿਵੇਂ ਜ਼ਮੀਨ ਤੇ ਖਿਲਰੀ ਦੱਭ ਇਹ ਨਹੀਂ ਕਹਿ ਸਕਦੀ ਕਿ ਮੇਰੇ ਉੱਤੇ ਸਿਰਫ ਇਕ ਸੰਤ ਹੀ ਪੈਰ ਰੱਖ ਸਕਦਾ ਹੈ ਅਤੇ ਇਕ ਪਾਪੀ ਨਹੀਂ। ਹਉਮੈਂ ਦੀ ਜੜ ਤਾਂ ਹੀ ਪੁੱਟਕੇ ਸੁੱਟੀ ਜਾ ਸਕਦੀ ਹੈ ਜੇਕਰ ਨਿਗਾਹ ਵਿਚੋਂ ਇਹ ਸਭ ਫ਼ਰਕ ਦੂਰ ਹੋ ਜਾਣ ਪਰ ਇਹ ਯਾਤਰਾ ਕੋਈ ਆਸਾਨ ਕੰਮ ਨਹੀਂ ਹੈ। ਇਸੇ ਕਰਕੇ ਪਹਾਂਪੁਰਸ਼ਾ ਦਾ ਜ਼ੋਰ ਦੇ ਦੇ ਕੇ ਸਮਝਾਉਣਾ ਬਹੁਤਿਆਂ ਦੇ ਕੰਮ ਨਹੀਂ ਆਂਉਦਾ।

ਪ੍ਰਮਾਤਮਾ ਜਿਵੇਂ ਹਰ ਇਕ ਨੂੰ ਸਮਦਰਸੀ ਨਾਲ ਦੇਖਦਾ ਹੈ, ਜਗਿਆਸੂ ਨੂੰ ਵੀ ਉਹੋ ਜੇਹਾ ਦੇਖਣ ਦਾ ਢੰਗ ਸਿੱਖਣਾ ਪਵੇਗਾ ਨਹੀਂ ਤਾਂ ਪ੍ਰਮਾਤਮਾ ਨਾਲ ਪਿਆਰ ਨਹੀਂ ਨਿੱਭ ਸਕਦਾ ।

ਇਸ ਸਲੋਕ ਵਿਚ ਇੱਕ ਹੋਰ ਭੇਦ ਵੀ ਛੁਪਿਆ ਬੈਠਾ ਹੈ। ਧਿਆਨ ਨਾਲ ਦੇਖੀਏ ਤਾਂ ਫਰੀਦ ਜੀ ਇਹ ਵੀ ਦੱਸ ਰਹੇ ਹਨ ਕਿ ਸਿਰਫ ਦੱਭ ਵਾਂਗੂੰ ਬਣ ਜਾਣਾ ਹੀ ਕਾਫੀ ਨਹੀਂ ਹੈ। ਉਸਨੂੰ ਉਤਨਾ ਚਿਰ ਪੈਰਾਂ ਥੱਲੇ ਲਿਤਾੜਣ ਦੀ ਜ਼ਰੂਰਤ ਹੈ ਜਦ ਤਕ ਉਸਦੀ ਹੋਂਦ (ਹਾਉਮੈ) ਬਿਲਕੁਲ ਘਸਕੇ ਮਰ ਹੀ ਨਾ ਜਾਵੇ, ਅਤੇ ਉਸਦਾ ਨਾਮੋ-ਨਿਸ਼ਾ ਵੀ ਨਾ ਮਿਲੇ। ਤਾਂ ਹੀ ਉਹ ਜੀਵ ਸਾਂਈ ਦੇ ਦਰ ਤੇ ਪ੍ਰਵਾਨ ਹੋ ਸਕੇਗਾ ।

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
(ਪੈਰਾਂ ਦੀ ਮਿੱਟੀ ਦੀ ਬੁਰਾਈ ਨਹੀਂ ਕਰਨੀ ਚਾਹੀਦੀ ਕਿਉਂਕਿ ਮਿੱਟੀ ਵਰਗਾ ਹੋਰ ਕੋਈ ਵੀ ਨਹੀਂ ਹੈ। ਮਿੱਟੀ ਜੀਉਂਦੇ ਜੀਵਾਂ ਦੇ ਪੈਰਾਂ ਹੇਠ ਰਹਿੰਦੀ ਹੈ ਅਤੇ ਉਹਨਾਂ ਦੇ ਮਰਨ ਤੋਂ ਬਾਦ ਉਹਨਾਂ ਦੇ ਉਪਰ ਹੋ ਜਾਂਦੀ ਹੈ।)

ਓਪਰਲੀ ਨਿਗਾਹ ਨਾਲ ਵੇਖਿਆਂ ਇਹ ਸਲੋਕ ਇਸ ਜਗਾ ਬਿਲਕੁਲ ਅਜੀਬ ਲਗਦਾ ਹੈ ਕਿਉਂਕਿ ਗੱਲ ਤਾਂ ਪ੍ਰਭੂ ਪਿਆਰ ਦੀ ਚੱਲ ਰਹੀ ਸੀ, ਇਹ ਮਿੱਟੀ ਨੂੰ ਨਿੰਦਨ ਦੀ ਗੱਲ ਵਿਚ ਕਿੱਥੋਂ ਆ ਗਈ। ਪਰ ਗਹਿਰਾਈ ਨਾਲ ਸੋਚਣ ਤੇ ਪਤਾ ਲਗਦਾ ਹੈ ਕਿ ਇਹ ਸਲੋਕ ਚਲ ਰਹੀ ਲੜੀ ਦਾ ਹੀ ਇਕ ਹਿੱਸਾ ਹੈ। ਫਰੀਦ ਜੀ ਉੱਪਰ "ਦਭ" ਵਰਗਾ ਬਣਨ ਲਈ ਇਸ਼ਾਰਾ ਕਰ ਚੁੱਕੇ ਹਨ। ਮਤਲਬ ਕਿ ਹੰਕਾਰ ਨੂੰ ਮਲੀਆ ਮੇਟ ਕਰਨ ਦਾ ਸੁਝਾਵ ਦੇ ਚੁੱਕੇ ਹਨ। "ਦਭ" ਦਾ ਦੂਜਾ ਰੂਪ ਹੈ ਮਿੱਟੀ, ਪਰ ਮਿੱਟੀ ਤਾਂ ਗੰਦਗੀ ਹੈ। ਉਸਤੋਂ ਤਾਂ ਸਫ਼ਾਈ ਦੀ ਲੋੜ ਹੈ ਫਿਰ ਮਿੱਟੀ ਹੋ ਜਾਣ ਦਾ ਸੁਝਾਵ ਕਿਉਂ? ਇਸ ਸਲੋਕ ਵਿਚ ਫਰੀਦ ਜੀ ਮਿੱਟੀ ਦੇ ਦੂਸਰੇ ਰੂਪ ਵੱਲ ਧਿਆਨ ਦਿਵਾਂਉਦੇ ਹਨ ਤੇ ਦਸਦੇ ਹਨ ਕਿ ਮਿੱਟੀ ਦੇ ਭੌਤਿਕ (ਫਿਜੀਕਲ) ਸ਼ਰੀਰ ਵੱਲ ਨਾਂ ਵੇਖ। ਉਸਦੀ ਗਹਿਰਾਈ ਵਿੱਚ ਜਾ। ਜਿਵੇਂ ਬਰਫ਼ ਅਤੇ ਪਾਣੀ ਭਾਫ ਦੇ ਬਦਲੇ ਹੋਏ ਰੂਪ ਹਨ, ਜਿਵੇਂ ਹੀਰਾ ਕੋਇਲੇ (ਕਾਰਬਨ) ਦਾ ਬਦਲਿਆ ਹੋਇਆ ਰੂਪ ਹੈ, ਇਸੇ ਤਰ੍ਹਾਂ ਹੀ ਸ਼ਰੀਰ ਵੀ ਇਸੇ ਮਿੱਟੀ ਦਾ ਬਦਲਿਆ ਹੋਇਆ ਰੂਪ ਹੈ। ਇਹ ਮਿੱਟੀ ਵਿਚੋਂ ਬਣਦਾ ਹੈ ਅਤੇ ਫੇਰ ਮਿੱਟੀ ਵਿਚ ਹੀ ਸਮਾ ਜਾਂਦਾ ਹੈ। ਇਸੇ ਕਰਕੇ ਧਰਤੀ ਨੂੰ ਮਾਂ ਕਿਹਾ ਗਿਆ ਹੈ। ਸ਼ਰੀਰ ਇਸ ਵਿਚੋਂ ਪੈਦਾ ਹੋਇਆ, ਇਸ ਵਿੱਚੋਂ ਹੀ ਪਾਲਣ ਦਾ ਇੰਤਜਾਮ ਹੋਇਆ ਅਤੇ ਫਿਰ ਇਸੇ ਵਿਚ ਹੀ ਸਮਾ ਗਿਆ। ਜਦ ਮਿਟੀ ਨੂੰ ਇਸ ਨਿਗਾਹ ਨਾਲ ਵੇਖਣ ਦੀ ਜਾਚ ਆ ਜਾਏ ਤਾਂ ਇਸਨੂੰ ਬੁਰਾ ਨਹੀਂ ਕਿਹਾ ਜਾ ਸਕਦਾ। ਇਹ ਜੀਵਦਿਆਂ ਹੋਇਆਂ ਆਪਣੀ ਛਾਤੀ ਤੇ ਭਾਰ ਝੱਲਦੀ ਹੈ ਅਤੇ ਮਰਨ ਬਾਦ ਆਪਣੀ ਗੋਦੀ ਵਿਚ ਸਮੋ ਲੈਂਦੀ ਹੈ। ਮਿੱਟੀ ਦੇ ਇਸ ਸੁਭਾਵ ਨੂੰ ਗ੍ਰਹਿਣ ਕਰ, ਮੈਲੇ ਕਰਨ ਵਾਲੇ ਸੁਭਾਵ ਵੱਲ ਧਿਆਨ ਨਾ ਦੇ। ਜਦ ਇਸ ਭੇਦ ਨੂੰ ਹਿਰਦੇ ਵਿਚ ਵਸਾ ਲਏਂਗਾ ਤਾਂ ਹੰਕਾਰ ਆਪੇ ਹੀ ਟੁੱਕੜੇ ਟੁੱਕੜੇ ਹੋਕੇ ਝੱੜ ਜਾਏਗਾ ਅਤੇ ਪ੍ਰਭੂ ਨਾਲ ਪਿਆਰ ਜਾਗ ਉੱਠੇਗਾ ।

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥ ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥
(ਜਿਥੇ ਲੋਭ (ਲਬੁ) ਹੈ ਉਥੇ ਸਿਰਫ਼ ਮੋਹ (ਨੇਹੁ) ਹੀ ਪੈਦਾ ਹੋ ਸਕਦਾ ਹੈ ਅਤੇ ਮੋਹ ਕਰਨਾ ਬੇਕਾਰ ਹੈ। ਮੋਹ ਇਕੋ ਤੀਲਿਆਂ ਦੀ ਝੋਂਪੜੀ (ਛਪਰਿ) ਵਾਂਗੂ ਹੈ ਜੋ ਜ਼ਰਾ ਜਿੰਨਾ ਮੀਂਹ (ਮੇਹੁ) ਵਰਸਣ ਨਾਲ ਹੀ ਢਹਿ (ਤੁਟੈ) ਪੈਂਦੀ ਹੈ) ।

ਫਰੀਦ ਜੀ ਸੱਚੇ ਪਿਆਰ ਦੀ ਪ੍ਰੀਭਾਸ਼ਾ ਹੋਰ ਸਾਫ਼ ਕਰਦੇ ਜਾ ਰਹੇ ਹਨ। ਆਮ ਇਨਸਾਨ ਮੋਹ ਨੂੰ ਹੀ ਪਿਆਰ ਸਮਝਣ ਲੱਗ ਪਿਆ ਹੈ। ਮੋਹ ਤੋ ਭਾਵ ਹੈ ਬੰਧਨ (ਅਟੈਚਮੈਂਟ)। ਹਰ ਮੋਹ ਦੇ ਪਿਛੋਕੜ ਵਿੱਚ ਕੋਈ ਸਵਾਰਥ ਛੁਪਿਆ ਹੁੰਦਾ ਹੈ। ਸਾਡੇ ਸਾਰੇ ਸਮਾਜਿਕ ਬੰਧਨ ਇਕ ਦੂਜੇ ਕੋਲੋਂ ਕੁੱਝ ਆਸ ਰਖਦੇ ਹਨ। ਇਨਸਾਨ ਦਾ ਇਹ ਸਵਭਾਵ ਬਣ ਚੁੱਕਾ ਹੈ ਕਿ ਜਿੱਥੇ ਆਸ ਪੂਰੀ ਹੋ ਜਾਵੇ, ਉੱਥੇ ਮੋਹ ਵੱਧ ਜਾਂਦਾ ਹੈ ਤੇ ਜਿੱਥੇ ਆਸ ਨਾ ਪੂਰੀ ਹੋਵੇ ਉਥੇ ਕ੍ਰੋਧ ਦਾ ਜਨਮ ਹੋ ਜਾਂਦਾ ਹੈ। ਇਸ ਤਰ੍ਹਾਂ ਦੇ ਬੰਧਨ ਨੂੰ ਹੀ ਅਸੀ ਪਿਆਰ ਸਮਝ ਲੈਂਦੇ ਹਾਂ ਅਤੇ ਪ੍ਰਮਾਤਮਾ ਨਾਲ ਵੀ ਇਸੇ ਤਰ੍ਹਾਂ ਦਾ ਰਿਸ਼ਤਾ ਬਣਾਉਂਦੇ ਹਾਂ। ਪਰ ਇਹ ਰਿਸ਼ਤਾ ਕੱਚਾ ਹੁੰਦਾ ਹੈ ਅਤੇ ਜਲਦੀ ਹੀ ਟੁੱਟ ਜਾਂਦਾ ਹੈ। ਜਿਸ ਰਿਸ਼ਤੇ ਵਿੱਚ ਕੋਈ ਵੀ ਲੋਭ ਜਾਂ ਮੰਗ ਛੁਪੀ ਬੈਠੀ ਹੈ ਉਹ ਸਦੀਵੀ ਰਹਿ ਹੀ ਨਹੀਂ ਸਕਦਾ। ਜੇਕਰ ਮੰਗ ਪੂਰੀ ਹੋ ਜਾਵੇ ਤਾਂ ਵੀ ਦੂਰੀ ਪੈਦਾ ਹੋ ਜਾਂਦੀ ਹੈ ਕਿਉਂਕਿ ਉਸ ਅਹਿਸਾਨ ਨੂੰ ਚੁਕਾਉਣ ਤੋਂ ਇਨਸਾਨ ਕੰਨੀ ਕਤਰਾਂਦਾ ਹੈ। ਜੇਕਰ ਮੰਗ ਨਾ ਪੂਰੀ ਹੋਵੇ ਤਾਂ ਵੀ ਦੂਰੀ ਪੈਦਾ ਹੋ ਜਾਂਦੀ ਹੈ ਕਿਉਂਕਿ ਉਸ ਬੰਧਨ ਨੂੰ ਕਾਇਮ ਰੱਖਣ ਦੀ ਕੋਈ ਲੋੜ ਹੀ ਨਹੀਂ ਰਹੀ। ਇਸ ਕਰਕੇ ਫਰੀਦ ਜੀ ਇਸ਼ਾਰਾ ਕਰਦੇ ਹਨ ਕਿ ਪ੍ਰਮਾਤਮਾ ਨਾਲ ਲੋਭ ਦਾ ਰਿਸ਼ਤਾ ਨਹੀਂ ਜੋੜਿਆ ਜਾ ਸਕਦਾ ਭਾਵ ਪਿਆਰ ਵਿਚ ਮੰਗ ਨਹੀਂ ਹੋ ਸਕਦੀ। ਜਿੱਥੇ ਮੰਗ ਹੈ ਉਹ ਕੱਚਾ ਮੋਹ ਹੈ ਸੱਚਾ ਪਿਆਰ ਨਹੀ ਕਹਿਲਾ ਸਕਦਾ ਸੋ ਇਸ ਭੇਦ ਨੂੰ ਪਹਿਲਾਂ ਹੀ ਸਮਝ ਲੈ। ਮੋਹ ਤੇ ਪਿਆਰ ਦੋ ਬਿਲਕੁਲ ਅਲੱਗ ਚੀਜ਼ਾਂ ਹਨ। ਮੋਹ ਦਾ ਸਬੰਧ ਬਾਹਰ ਨਾਲ ਹੈ , ਪਿਆਰ ਦਾ ਸਬੰਧ ਅੰਦਰ ਨਾਲ ਹੈ। ਸੱਚੇ ਪਿਆਰ ਵਿੱਚ ਮੰਗ, ਕੋਈ ਆਸ, ਕੋਈ ਸ਼ਰਤ, ਆਦਿ ਨਹੀ ਹੋ

ਸਕਦੀ। ਜੇਕਰ ਹੈ, ਤਾਂ ਉਸਨੂੰ ਸੱਚੇ ਪਿਆਰ ਨਾਲ ਮਿਲਾਣਾ ਇੱਕ ਬੜਾ ਵੱਡਾ ਭੁਲੇਖਾ ਹੈ ਅਤੇ ਇਹ ਵਹਿਮ ਜਲਦੀ ਹੀ ਟੁੱਟ ਜਾਂਦਾ ਹੈ ਜਦੋਂ ਮੋਹ ਦੁੱਖ ਬਣਕੇ ਸਾਹਮਣੇ ਆਉਂਦਾ ਹੈ ।

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
(ਜੰਗਲਾਂ ਵਿੱਚ ਫੇਰੇ ਕਿਸ ਲਈ ਮਾਰਦਾ (ਕਿਆ ਭਵਹਿ) ਹੈਂ, ਇਸ ਨਾਲ ਤੇ ਜੰਗਲ (ਵਣਿ) ਦੇ ਕੰਡੇ ਤੇ ਡਾਲੀਆਂ ਹੀ ਟੁੱਟ (ਮੋੜੇਹਿ) ਰਹੀਆਂ ਹਨ। ਜੋ ਪ੍ਰਮਾਤਮਾ ਤੇ ਤੇਰੇ ਹਿਰਦੇ (ਹਿਆਲੀਐ) ਅੰਦਰ ਵੱਸਦਾ ਹੈ ਉਸਨੂੰ ਬਾਹਰ ਕੀ ਲਭਦਾ ਪਿਆਂ ਹੈਂ।)

ਉੱਪਰ ਵਾਲੇ ਸਲੋਕਾਂ ਵਿਚ ਫਰੀਦ ਜੀ ਇਹ ਕਹਿ ਆਏ ਹਨ ਕਿ ਮਾਇਆ ਦੀ ਪੈਦਾ ਕੀਤੀ ਹੋਈ ਹਾਉਮੈਂ ਪ੍ਰਮਾਤਮਾ ਦੇ ਨਾਲ ਪਿਆਰ ਵਿੱਚ ਅੜਚਨ ਪੈਦਾ ਕਰਦੀ ਹੈ। ਇਹੋ ਜਿਹੇ ਵਿਚਾਰ ਸਭ ਮਹਾਂਪੁਰਸ਼ਾਂ ਨੇ ਇਸਤੋਂ ਪਹਿਲਾਂ ਵੀ ਦੱਸੇ ਹਨ। ਬਹੁਤਿਆਂ ਜੀਵਾਂ ਨੇ ਇਸ ਦਾ ਮਤਲਬ ਕੁੱਝ ਹੋਰ ਹੀ ਕੱਢ ਲਿਆ। ਉਹਨਾ ਸਮਝਿਆ ਕਿ ਜਦ ਮਾਇਆ ਹੀ ਸਾਰੀਆਂ ਮੁਸ਼ਕਲਾਂ ਦੀ ਜੜ੍ਹ ਹੈ ਤਾਂ ਕਿਉਂ ਨਾ ਇਸ ਤੋਂ ਦੂਰ ਭੱਜ ਜਾਈਏ; ਭਾਵ ਕਿ ਸੰਸਾਰ ਦੇ ਬੰਧਨਾ ਤੋਂ ਬੱਚਣ ਲਈ ਕਿਉਂ ਨਾ ਜੰਗਲਾ ਵਿਚ ਵਾਸਾ ਕਰ ਲਈਏ, "ਨਾ ਹੋਗਾ ਬਾਂਸ, ਨਾ ਬਜੇਗੀ ਬਾਂਸੁਰੀ"। ਫਰੀਦ ਜੀ ਇਸ ਭੁਲੇਖੇ ਤੋਂ ਸਾਨੂੰ ਸਾਵਧਾਨ ਕਰਦੇ ਹਨ ਕਿ ਸੰਸਾਰ ਛੱਡਕੇ ਜੰਗਲਾਂ ਵਿਚ ਪ੍ਰਮਾਤਮਾ ਨੂੰ ਨਹੀਂ ਪਾਇਆ ਜਾ ਸਕਦਾ। ਜੰਗਲਾਂ ਦਾ ਘੁੰਮਣਾ ਤੇ ਉਲਟ ਪੌਦਿਆਂ ਨੂੰ ਦੁੱਖ ਦੇਣ ਵਾਲੀ ਗੱਲ ਹੈ ਕਿਉਂਕਿ ਜਿੱਥੇ ਜਿੱਥੇ ਵੀ ਜੀਵ ਤੁਰੇਗਾ ਉੱਥੇ ਹੀ ਡਾਲੀਆਂ, ਪਤੇ, ਆਦਿ ਟੁੱਟਣਗੇ। ਜਦ ਪ੍ਰਮਾਤਮਾ ਹੈ ਹੀ ਅੰਦਰ, ਤਾਂ ਬਾਹਰ ਵੱਲ ਜਾਣ ਦਾ ਕੀ ਫਾਇਦਾ ਹੋਏਗਾ? ਆਖ਼ਿਰ ਲੱਭਿਆ ਤਾਂ ਉਸਨੂੰ ਜਾਂਦਾ ਹੈ ਜੋ ਕਿਤੇ ਗੁਵਾਚਾ ਹੋਵੇ। ਪ੍ਰਮਾਤਮਾ ਤਾਂ ਸਰਬ ਵਿਆਪੀ ਹੈ ਅਤੇ ਹਰ ਥਾਂ ਹਰ ਸਮੇਂ ਪ੍ਰਕਾਸ਼ਮਾਨ ਹੈ। ਸਿਰਫ ਉਸਨੂੰ ਵੇਖਣ ਲਈ ਅੱਖ ਚਾਹੀਦੀ ਹੈ ਅਤੇ ਉਹ ਅੱਖ ਬਾਹਰ ਵਾਲੀ ਹੋ ਨਹੀਂ ਸਕਦੀ। ਉਸੇ ਨੂੰ ਤਾਂ ਕਈ ਮਹਾਂਪੁਰਸ਼ਾਂ ਨੇ ਤੀਸਰੀ ਅੱਖ ਕਿਹਾ ਹੈ ਜੋ ਅੰਦਰ ਵੱਲ ਵੇਖਣ ਦੀ ਸ਼ਕਤੀ ਰਖਦੀ ਹੈ। ਇਸੇ ਲਈ ਤਾਂ ਸੂਫੀ ਫਕੀਰ ਸਾਂਈ ਬੁਲੇਸ਼ਾਹ ਕਹਿੰਦਾ ਹੈ "ਬੁਲਿਆ ਰੱਬ ਤੇਰੇ ਤੋਂ ਵਖ ਨਹੀਂ ; ਬੱਸ ਵੇਖਣ ਵਾਲੀ ਅੱਖ ਨਹੀਂ"। ਫਰੀਦ ਜੀ ਵੀ ਇਹੀ ਦੱਸ ਰਹੇ ਹਨ ਕਿ ਉਹ ਅੱਖ ਖੋਲਣ ਲਈ ਸੰਸਾਰ ਵਿਚ ਰਹਿਕੇ ਉਸ ਨਾਲ ਪਿਆਰ ਪਾਉਣ ਦੀ ਲੋੜ ਹੈ। ਸੰਸਾਰ ਵਿਚ ਰਹਿੰਦਿਆਂ ਹੋਇਆਂ ਹੀ ਪਤਾ ਲਗੇਗਾ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵੱਸ ਵਿਚ ਆ ਰਹੇ ਹਨ ਕਿ ਨਹੀਂ। ਅਗਰ ਕ੍ਰੋਧ ਜਾਗਣ ਦਾ ਕੋਈ ਕਾਰਨ ਹੀ ਨਹੀਂ ਬਣਿਆਂ ਤਾਂ ਕਿੰਜ ਪਤਾ ਲੱਗੇਗਾ ਕਿ ਕ੍ਰੋਧ ਤੇ ਕਾਬੂ ਪਾ ਲਿਆ ਹੈ। ਹੋ ਸਕਦਾ ਹੈ ਕ੍ਰੋਧ ਅੰਦਰ ਛੁਪਿਆ ਹੀ ਬੈਠਾ ਹੋਵੇ। ਸੰਸਾਰ ਹਰ ਜਗਿਆਸੂ ਲਈ ਇਕ ਇਮਤਿਹਾਨ ਦਾ ਅਖਾੜਾ ਬਣ ਜਾਂਦਾ ਹੈ। ਉਹ ਜਦ ਵੀ ਚਾਹੇ ਆਪਣੇ ਅੰਦਰ ਦੇਖ ਸਕਦਾ ਹੈ ਕਿ ਮਨ ਦੀ ਕਿਹੜੀ ਕਿਹੜੀ ਮੈਲ਼ ਕਿਤਨੀ ਕਿਤਨੀ ਧੋਤੀ ਜਾ ਰਹੀ ਹੈ। ਇਸ ਲਈ ਸੰਸਾਰ ਨੂੰ ਛੱਡਕੇ ਜੰਗਲਾਂ ਵਲ ਭੱਜਣਾ ਕੋਈ ਸਿਆਣੀ ਗਲ ਨਹੀਂ ਹੈ ।

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥ ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥
(ਹਾਉਮੈਂ ਵਸ ਹੋਏ ਨੇ ਇਹਨਾ ਨੰਨ੍ਹੀਆਂ ਜਿਹੀਆਂ ਲਤਾਂ ਨਾਲ (ਇਨੀ ਨਿਕੀ ਜੰਘੀਐ) ਸਾਰੀ ਧਰਤੀ (ਥਲ) ਤੇ ਪਹਾੜਾਂ (ਡੂੰਗਰ) ਨੂੰ ਗਾਹੁਨ (ਭਵਿਓਮ੍ਹਿ) ਦਾ ਇਰਾਦਾ ਬਣਾਇਆ ਹੋਇਆ ਸੀ। ਪਰ ਅੱਜ ਹੋਸ਼ ਆਈ ਹੈ ਕਿ ਉਸਦੇ ਹੁਕਮ ਬਗੈਰ ਕੋਲ ਰੱਖਿਆ ਹੋਇਆ ਲੋਟਾ (ਕੂਜੜਾ) ਪਕੜਨ ਦੀ ਵੀ ਹਿੰਮਤ ਨਹੀਂ ਹੁੰਦੀ; ਮਾਨੋ ਕਿ ਉਹ ਸੌ ਮੀਲ ਦੂਰ ਪਿਆ ਜਾਪਦਾ ਹੈ) ।

ਇਸ ਸਲੋਕ ਦੀ ਪਰਚੱਲਤ ਵਿਆਖਿਆ ਜਵਾਨੀ ਤੇ ਬੁਢਾਪੇ ਨੂੰ ਧਿਆਨ ਵਿੱਚ ਰੱਖਕੇ ਕੀਤੀ ਗਈ ਹੈ। ਪਰ ਇਹ ਦੇਖਣ ਦਾ ਢੰਗ ਲੜੀ ਵਾਰ ਚਲ ਰਹੀ ਵਿਚਾਰਧਾਰਾ ਨਾਲ ਨਹੀਂ ਮਿਲਦਾ। ਪਿਛਲੇ ਸਲੋਕਾਂ ਵਿਚ ਪ੍ਰਮਾਤਮਾ ਨਾਲ ਸੱਚਾ ਪਿਆਰ, ਅਤੇ ਹਉਮੈਂ ਦਾ ਉਸ ਵਿਚ ਅੜਚਨ ਬਣਕੇ ਬੈਠ ਜਾਣ ਬਾਰੇ ਵਿਚਾਰ ਪੇਸ਼ ਕੀਤੇ ਜਾ ਰਹੇ ਸਨ। ਇਸ ਕਰਕੇ ਅਚਾਨਕ ਜਵਾਨੀ ਬੁਢਾਪੇ ਦੀ ਗੱਲ ਛੇੜਨੀ ਕੁੱਝ ਜੱਚਦੀ ਨਹੀਂ। ਗਹਿਰਾਈ ਨਾਲ ਵਿਚਾਰਨ ਤੇ ਪਤਾ ਲਗਦਾ ਹੈ ਕਿ ਫਰੀਦ ਜੀ ਜਦ ਅੱਖਰ (ਇਨੀ ਨਿਕੀ ਜੰਘੀਐ) ਵਰਤਦੇ ਹਨ ਤਾਂ ਉਸਦਾ ਭਾਵ ਜਵਾਨੀ ਨਹੀਂ ਬਲਕਿ ਜਵਾਨੀ ਦਾ ਹੰਕਾਰ ਹੈ ਅਤੇ ਅਗਿਆਨਤਾ ਦੀ ਨਿਸ਼ਾਨੀ ਹੈ। ਇਸੇ ਹੰਕਾਰ ਅਤੇ ਅਗਿਆਨਤਾ ਵਿਚ ਇਨਸਾਨ ਅਸਮਾਨ ਨੂੰ ਟਾਕੀਆਂ ਲਾਉਣ ਦੀ ਗੱਪ ਮਾਰਦਾ ਹੈ। ਉਹ ਸਮਝਦਾ ਹੈ ਕਿ ਜਦ ਵੀ ਉਹ ਚਾਹੇ ਪਹਾੜਾਂ ਨੂੰ ਨੀਂਵਾਂ ਕਰ ਸਕਦਾ ਹੈ ਅਤੇ ਸਾਰੀ ਧਰਤੀ ਨੂੰ ਆਪਣੇ ਵੱਸ ਵਿੱਚ ਕਰ ਸਕਦਾ ਹੈ। ਇਹ ਹਾਉਮੈਂ ਦੀ ਸ਼ਿਖਰ ਹੈ। ਪਰ ਜਦ ਹੌਲੀ ਹੌਲੀ ਜੀਵਨ ਵਲੋਂ ਧੱਕੇ ਵੱਜਣੇ ਸ਼ੁਰੂ ਹੁੰਦੇ ਹਨ ਤਾਂ ਸਾਰੀਆਂ ਸ਼ੇਖੀਆਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ। ਤਦ ਜਾਕੇ ਹੋਸ਼ ਆਉਂਦੀ ਹੈ ਕਿ ਇਹ ਸਾਰਾ ਨਿਜ਼ਾਮ ਉਸ ਕਰਤਾ ਦੇ ਵੱਸ ਵਿੱਚ ਹੈ। ਇਨਸਾਨ ਦੀ ਹਸਤੀ ਕੁਝ ਵੀ ਨਹੀਂ। ਜੇਕਰ ਉਸਦੀ ਮਿਹਰ ਦੀ ਨਿਗਾਹ ਨਾ ਹੋਵੇ ਤਾਂ ਬਿਲਕੁਲ ਲਾਗੇ ਪਿਆ ਹੋਇਆ ਲੋਟਾ ਵੀ ੧੦੦ ਮੀਲ ਤੇ ਲਗਦਾ ਹੈ ਕਿਉਂਕਿ ਉਸਨੂੰ ਚੁੱਕਣ ਜੋਗੀ ਵੀ ਸੱਤਿਆ ਸ਼ਰੀਰ ਵਿੱਚ ਨਹੀਂ ਰਹਿ ਜਾਂਦੀ। ਫਰੀਦ ਜੀ ਇਸ ਸਲੋਕ ਵਿਚ ਸਾਨੂੰ ਇਹ ਇਸ਼ਾਰਾ ਕਰ ਰਹੇ ਹਨ ਕਿ ਜਿਤਨੀਆਂ ਵੀ ਸ਼ਰੀਰਕ ਤਾਕਤਾਂ ਕਰਕੇ ਇਨਸਾਨ ਹਰਕਤਾਂ ਕਰਦਾ ਹੈ ਉਹ

ਦਰਅਸਲ ਉਸਦੇ ਪ੍ਰਸਾਦ ਦਾ ਸਦਕਾ ਹਨ, ਇਨਸਾਨ ਕੋਲ ਆਪਣੀ ਕੋਈ ਤਾਕਤ ਜਾਂ ਸ਼ਕਤੀ ਨਹੀਂ ਹੈ। ਜਦ ਇਹ ਗੱਲ ਹਿਰਦੇ ਵਿਚ ਵਸ ਜਾਵੇ ਤਾਂ ਹਾਉਮੇ ਦੀ ਜੱੜ ਗਲਣੀ ਸ਼ੁਰੂ ਹੋ ਜਾਂਦੀ ਹੈ ਤੇ ਪ੍ਰਭੂ ਨਾਲ ਪਿਆਰ ਵਧਣਾ ਸ਼ੁਰੂ ਹੋ ਜਾਂਦਾ ਹੈ ।